ਮੁਤਾਕੱਲੀਮੀਨ
(ਅਸ਼ਅਰੀ, ਮੁਅਤਾਜ਼ਿਲੀ, ਮਾਤੁਰੀਦੀ, ਜਹਮੀ)
ਦੀ ਗੁੰਮਰਾਹੀ,ਅਸਬਾਬ ਅਤੇ ਰੱਦ

ਬਰੇਲਵੀ, ਦਿਓਬੰਦੀ, ਤਬਲੀਗੀ,
ਜਮਾਤ ਏ ਇਸਲਾਮੀ ਅਕੀਦੇ
ਦੇ ਇਸ ਮਾਮਲੇ ਵਿੱਚ ਮੁਤਾਕੱਲੀਮੀਨ
ਦੇ ਨਕਸ਼ੇ ਕਦਮ ਤੇ

ਦੁਨੀਆ ਅਤੇ ਆਖਿਰਤ ਵਿੱਚ ਰਾਹੇ ਨਿਜਾਤ
ਹਾਸਿਲ ਕਰਨ ਲਈ ਆਉ ਅਕੀਦੇ ਵਿੱਚ
ਸੱਚੇ ਸਲਫ਼ੀ ਬਣ ਜਾਓ, ਅਤੇ ਮੁਤਾਕੱਲੀਮੀਨ
ਦੇ ਘਟੀਆ ਕਲਾਮ ਤੋਂ ਛੁਟਕਾਰਾ ਪਾਓ

# ਵਿਸ਼ਾ ਸੂਚੀ

بِسۡمِ ٱللَّهِ ٱلرَّحۡمَٰنِ ٱلرَّحِيمِ

# ਅਕੀਦਾ ਏ ਤੌਹੀਦ ਦਾ ਆਧਾਰ ਤੌਹੀਦ ਅਸਮਾਂ ਵ ਸਿਫ਼ਾਤ ਹੈ

ਅਕੀਦਾ ਏ ਤੌਹੀਦ ਦਾ ਆਧਾਰ ਤੌਹੀਦ ਅਸਮਾਂ ਵ ਸਿਫ਼ਾਤ ਹੈ। ਇਹ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਸੁੰਦਰ ਨਾਮਾਂ ਅਤੇ ਉਸਦੇ ਸ਼ਾਨਦਾਰ ਗੁਣਾਂ ਨਾਲ ਸਬੰਧਤ ਹੈ। ਅੱਲ੍ਹਾ ਤਾਅਲਾ ਨਾਲ ਨੇੜਤਾ ਅਤੇ ਉਸਦੀ ਇਬਾਦਤ ਇਸ ਕਿਸਮ 'ਤੇ ਨਿਰਭਰ ਕਰਦੀ ਹੈ. ਜਦੋਂ ਕੋਈ ਵਿਅਕਤੀ ਅੱਲ੍ਹਾ ਤਾਅਲਾ ਨੂੰ ਪਹਿਚਣਦਾ ਹੀ ਨਾ ਹੋਵੇ, ਤਾਂ ਉਹ ਉਸ ਦੀ ਇਬਾਦਤ ਕਿਵੇਂ ਕਰ ਸਕਦਾ ਹੈ?

ਅੱਲ੍ਹਾ ਤਾਅਲਾ ਬਾਰੇ (ਇਲਮ) ਗਿਆਨ ਤਿੰਨ ਤਰੀਕਿਆਂ ਨਾਲ ਹਾਸਿਲ ਕੀਤਾ ਜਾਂਦਾ ਹੈ

1. ਅੱਲ੍ਹਾ ਤਾਅਲਾ ਦੇ ਮੁਬਾਰਕ ਨਾਮਾਂ (ਅਸਮਾਂ ਏ ਹੁਸਨਾਂ) ਦੁਆਰਾ
2. ਅੱਲ੍ਹਾ ਤਾਅਲਾ ਦੇ ਕੰਮਾਂ (ਅਫਆਲ) ਦੁਆਰਾ
3. ਅੱਲ੍ਹਾ ਤਾਅਲਾ ਦੇ ਗੁਣਾ (ਸਿਫ਼ਾਤ) ਦੁਆਰਾ

ਇਸ ਅਕੀਦੇ ਬਾਰੇ ਲੋਕ ਅਲੱਗ ਅਲੱਗ ਵਿਚਾਰ ਧਾਰਾਵਾਂ ਰੱਖਦੇ ਹਨ,ਕੋਈ ਅਸ਼ਅਰੀ ਅਕੀਦੇ ਦੀ ਪਾਲਣਾ ਕਰਦਾ ਹੈ ਤਾਂ ਕੋਈ ਮੁਤਾਜਿਲਾ,ਮਾਤੁਰਿਦੀ,ਕੁਲਾਬੀ ਅਤੇ ਕੋਈ ਜਹਮੀਆਂ ਦੇ ਰਸਤੇ ਤੇ ਚੱਲ ਰਿਹਾ ਹੈ,ਪਰ ਇਸ ਮਾਮਲੇ ਵਿੱਚ ਸਭ ਤੋਂ ਸਹੀ,ਅਹਸਨ ਅਤੇ ਅਫਜਲ ਅਕੀਦਾ ਸਲਫ਼ ਏ ਸਾਲੀਹੀਨ (ਸਹਾਬਾ, ਤਾਬੀਈਨ ਅਤੇ ਇਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਵਾਲੇ ਇਹਨਾਂ ਦੇ ਪੈਰੋਕਾਰਾਂ) ਦਾ ਹੀ ਹੈ, ਇਹ ਅਹਿਲੇ ਸੁੰਨਤ ਵਲ ਜਮਾਤ ਅਹਿਲੇ ਹਦੀਸ, ਸਲਫ਼ ਏ ਸਾਲੀਹੀਨ ਅਤੇ ਮੁਹੱਦੀਸੀਨ (ਹਦੀਸ ਦੇ ਇਮਾਮਾਂ) ਦੇ ਪੈਰੋਕਾਰ ਹਨ। ਇਹੀ ਅਹਲੇ ਸੁੰਨਤ ਦਾ ਸ਼ਿਆਰ ਹੈ।

ਜੋ ਵੀ ਲੋਕ ਅਤੇ ਉਹਨਾਂ ਦੇ ਇਮਾਮ, ਅਹਿਲੇ ਸੁੰਨਤ ਦੇ ਅਕੀਦੇ ਦੀ ਪਾਲਣਾ ਨਹੀਂ ਕਰਦੇ, ਉਹ ਸੱਚਾਈ ਤੋਂ ਭਟਕੇ ਹੋਏ ਹਨ, ਕਿਉਂਕਿ ਹੱਕ ਸੱਚ ਅਹਿਲੇ ਸੁੰਨਤ ਦੇ ਅਕੀਦੇ ਵਿੱਚ ਹੈ। ਇਸਲਾਮ ਦੀ ਅਸਲ ਵਿਆਖਿਆ ਕਰਨ ਵਾਲੇ ਮੁਹੱਦਦੀਸੀਨ

(ਅਹਿਲੇ ਹਦੀਸ) ਹਨ ,ਅਹਿਲੇ ਸੁੰਨਤ ਦਾ ਇੱਕ ਮਹਾਨ ਗੁਣ ਇਹ ਹੈ ਕਿ ਉਨ੍ਹਾਂ ਨੇ ਆਪਣੇ ਅਕੀਦੇ ਦੀ ਬੁਨਿਆਦ ਵਹੀ ਉੱਪਰ ਰੱਖੀ ਹੈ, ਦੂਜਾ ਮਹਾਨ ਗੁਣ ਇਹ ਹੈ ਕਿ ਨਾ ਹੀ ਕੋਈ ਗੁੰਮਰਾਹ ਅਤੇ ਨਾ ਹੀ ਕੋਈ ਗੁੰਮਰਾਹੀ ਉਨ੍ਹਾਂ ਵਿੱਚ ਦਾਖਲ ਹੋ ਸਕਦੀ ਹੈ।

ਅੱਲਾਮਾ ਅਬੂ ਮੁਜ਼ੱਫਰ ਸਮਆਨੀ (489 ਹ) ਫ਼ਰਮਾਉਂਦੇ ਹਨ :
ਸਲਫ਼ ਏ ਸਾਲੀਹੀਨ ਦੀ ਪਾਲਣਾ, ਹਰ ਬਿਦਆਤ ਅਤੇ ਨਵੇਂ ਅਕੀਦੇ ਨੂੰ ਛੱਡ ਦੇਣਾ ਹੀ ਅਹਿਲੇ ਸੁੰਨਤ ਦਾ ਸ਼ਿਆਰ ਹੈ ।

(ਅਲ-ਹੁਜਾਹ ਫੀ ਬਯਾਨ ਅਲ-ਮੁਹੱਜਾ ਕਵਾਮ ਅਲ ਸੁੰਨਾਹ ਅਲ-ਅਸਬਾਹਾਨੀ: 395/1)

## ਇਸਲਾਮੀ ਅਕੀਦੇ ਸਲਫ਼ ਏ ਸਾਲੀਹੀਨ ਤੋਂ ਹੀ ਸਿੱਖੇ ਜਾਣਗੇ

ਇਸਲਾਮੀ ਅਕੀਦੇ (ਵਿਸ਼ਵਾਸਾਂ) ਦਾ ਅਸਲ ਸਰੋਤ:

### 1.ਇਮਾਮ ਸ਼ਾਫ਼ੀ (204) ਨੇ ਫ਼ਰਮਾਇਆ ।

"ਅੱਲ੍ਹਾ ਨੇ ਪਵਿੱਤਰ ਕੁਰਆਨ, ਤੌਰਾਤ ਅਤੇ ਇੰਜੀਲ ਵਿੱਚ ਅੱਲ੍ਹਾ ਦੇ ਨਬੀ ﷺ ਦੇ ਸਾਥੀਆਂ (ਸਹਾਬਾ) ਦੀ ਪ੍ਰਸ਼ੰਸਾ ਅਤੇ ਵਡਿਆਈ ਕੀਤੀ ਹੈ, ਅਤੇ ਅੱਲ੍ਹਾ ਦੇ ਨਬੀ ﷺ ਦੀ ਜ਼ੁਬਾਨੀ ਉਹਨਾਂ ਨੂੰ ਐਸੀ ਭਲਾਈ ਮਿਲੀ ਹੈ, ਜੋ ਬਾਅਦ ਵਾਲਿਆਂ ਨੂੰ ਨਸੀਬ ਨਹੀਂ ਹੋਈ। ਅੱਲ੍ਹਾ ਉਨ੍ਹਾਂ 'ਤੇ ਆਪਣੀ ਵਿਸ਼ੇਸ਼ ਮਿਹਰ ਕਰੇ ਅਤੇ ਉਹਨਾਂ ਨੂੰ ਸਿੱਦੀਕੀਨ (ਸੱਚੇ), ਸ਼ਹੀਦਾਂ ਅਤੇ ਸਾਲਿਹੀਨ (ਨੇਕ) ਦੇ ਉੱਚੇ ਦਰਜੇ ਅਤਾ ਕਰੇ। ਇਹ ਤਾਂ ਉਹ ਹਸਤੀਆਂ ਹਨ, ਜਿਹਨਾਂ ਨੇ ਸਾਡੇ ਤੱਕ ਅੱਲ੍ਹਾ ਦੇ ਨਬੀ ﷺ ਦੀਆਂ ਪਿਆਰੀਆਂ ਸੁੰਨਤਾਂ ਪਹੁੰਚਾਈਆਂ, ਵਹੀ ਦੇ ਨੁਜ਼ੂਲ ਨੂੰ ਸਿੱਧੇ ਤੌਰ 'ਤੇ ਦੇਖਿਆ ਜਿਸ ਆਮ, ਖਾਸ, ਫਰਜ , ਮੁਸਤਹਬ ਦਾ ਅੱਲ੍ਹਾ ਦੇ ਨਬੀ ﷺ ਨੇ ਇਰਾਦਾ ਕੀਤਾ ,ਉਸਦਾ ਗਿਆਨ ਹਾਸਲ ਕੀਤਾ। ਉਹ ਨਬੀ ﷺ ਦੀ ਸੁੰਨਤ ਤੋਂ ਜਾਣੂ ਸੀ। ਅਸੀਂ ਉਨ੍ਹਾਂ ਵਿੱਚੋਂ ਕੁਝ ਤੋਂ ਜਾਣੂ ਹਾਂ ਅਤੇ ਅਸੀਂ ਉਨ੍ਹਾਂ ਵਿੱਚੋਂ ਕੁਝ ਤੋਂ ਅਣਜਾਣ ਵੀ ਹਾਂ। ਉਹ ਗਿਆਨ, ਇਜਤਿਹਾਦ, ਤਕਵਾ (ਧਾਰਮਿਕਤਾ) ਅਤੇ ਬੁੱਧੀ ਅਤੇ ਹਰ ਫਿਕਹਿ ਵ ਇਜਤਿਹਾਦੀ ਮੁੱਦੇ ਵਿੱਚ ਸਾਡੇ ਤੋਂ ਉੱਤਮ ਹਨ। ਸਾਡੇ ਆਪਣੇ ਵਿਚਾਰ ਸਾਡੇ ਲਈ ਇੰਨੇ ਚੰਗੇ ਨਹੀਂ ਹਨ, ਜਿੰਨਾ ਉਹਨਾਂ ਦੇ ਵਿਚਾਰ ਸਾਡੇ ਲਈ ਚੰਗੇ ਹਨ

(ਮਨਾਕਿਬ ਅਸ-ਸ਼ਾਫ਼ੀ ਲਿਲ ਬੈਹਕੀ: 442/1)

## 2. ਹਾਫਿਜ਼ ਜਹਬੀ (748) ਫ਼ਰਮਾਉਂਦੇ ਹਨ:

ਐ ਅੱਲ੍ਹਾ ਦੇ ਬੰਦਿਓ ! ਅਗਰ ਤੁਸੀਂ ਇਨਸਾਫ ਚਾਹੁੰਦੇ ਹੋ,ਤਾਂ ਫਿਰ ਕੁਰਾਨ ਅਤੇ ਸੁੰਨਤ ਤੇ ਜੰਮ ਜਾਵੋ, ਫਿਰ ਸਹਾਬਾ ਅਤੇ ਉਹਨਾਂ ਦੇ ਪੈਰੋਕਾਰਾਂ (ਤਾਬੀਈਨ) ਦੀਆਂ ਗੱਲਾਂ ਵੱਲ ਧਿਆਨ ਦਿਓ ਅਤੇ ਤਫ਼ਸੀਰ ਦੇ ਇਮਾਮਾਂ ਨੂੰ ਦੇਖੋ, ਕਿ ਉਹ ਇਸ ਸਬੰਧ ਵਿਚ ਸਲਫ਼ ਦਾ ਮਜਹਬ ਕੀ ਨਕਲ ਕਰਦੇ ਹਨ.

ਇਲਮ (ਗਿਆਨ) ਹੈ ਤਾਂ ਮੂੰਹ ਖੋਲ੍ਹੋ, ਨਹੀਂ ਤਾਂ ਚੁੱਪ ਭਲੀ ਹੈ। ਲੜਾਈ ਤੋਂ ਬਚੋ, ਕਿਉਂਕਿ ਕੁਰਾਨ ਬਾਰੇ ਲੜਨਾ ਕੁਫ਼ਰ ਹੈ। ਸਹੀ ਹਦੀਸ ਤੋਂ ਇਹੀ ਪਤਾ ਲੱਗਦਾ ਹੈ.

ਜੇ ਤੁਸੀਂ ਹਦੀਸ ਨੂੰ ਦੇਖਣ ਤੋਂ ਬਾਅਦ ਵਿਚ ਇਮਾਮਾਂ ਦੇ ਕਥਨਾਂ ਨੂੰ ਦੇਖੋਗੇ ਤਾਂ ਉਹ ਵੀ ਇਹੀ ਕਹਿੰਦੇ ਨਜ਼ਰ ਆਉਣਗੇ ਅੱਲ੍ਹਾ ਸਾਡੇ ਦਿਲਾਂ ਨੂੰ ਤਕਵੇ ਉੱਤੇ ਇਕੱਠੇ ਕਰ ਦੇਵੇ। ਉਹ ਤਕਵਾ ਜੋ ਅੱਲ੍ਹਾ ਨੂੰ ਪਿਆਰਾ ਹੈ,

ਐ ਅੱਲ੍ਹਾ ਦੇ ਬੰਦਿਓ! (ਅਸੀਂ ਦੀਨ ਹਨੀਫ਼ 'ਤੇ ਅੜੇ ਹੋਏ ਹਾਂ) , ਅਸੀਂ ਦੀਨ ਏ ਹਨੀਫ਼ ਉੱਤੇ ਪੂਰੀ ਪਰਿਪੱਕ ਅਤੇ ਅਕੀਦੇ ਵਿੱਚ ਪੂਰੀ ਮਜਬੂਤੀ ਤੇ ਹਾਂ,

ਅੱਲ੍ਹਾ ਦੇ ਨਾਮ ਮੁਕੱਦਸ (ਪਵਿੱਤਰ) ਹਨ, ਇਹਨਾਂ ਦੀ ਕੋਈ ਮਿਸਾਲ ਨਹੀਂ ਮਿਲਦੀ ਇਸੇ ਤਰ੍ਹਾਂ, ਕੁਰਆਨ ਅਤੇ ਸੁੰਨਤ ਤੋਂ ਪ੍ਰਮਾਣਿਤ ਅੱਲ੍ਹਾ ਦੀਆਂ (ਸਿਫ਼ਾਤਾਂ) ਗੁਣਾਂ ਤੇ ਸਾਡਾ ਇਮਾਨ ਉਸੇ ਤਰ੍ਹਾਂ ਹੈ ਜਿਵੇਂ ਖੁਦ ਜਾਤ ਏ ਬਾਰੀ ਤਾਅਲਾ ਵਿੱਚ ਹੈ। ਕਿਉਂਕਿ ਸਿਫ਼ਾਤ (ਗੁਣ) ਮੌਸੂਫ਼ ਦੇ ਤਾਬੇ ਹੁੰਦੀਆ ਹਨ। ਅਸੀਂ ਅੱਲ੍ਹਾ ਤਾਅਲਾ ਦੀ ਹੋਂਦ (ਵਜ਼ੂਦ) ਨੂੰ ਹੱਕ-ਸੱਚ ਮੰਨਦੇ ਹਾਂ, (ਵਜ਼ੂਦ) ਵਿੱਚ ਖੋਜ-ਪੜਤਾਲ ਨਹੀਂ ਕਰਦੇ, ਨਾ ਹੀ ਉਸ ਦੀ ਤੁਲਨਾ ਮੱਖਲੂਕ (ਜੀਵ-ਜੰਤੂਆਂ) ਨਾਲ ਕਰਦੇ ਹਨ, ਅੱਲ੍ਹਾ ਦੇ ਗੁਣਾਂ (ਸਿਫ਼ਾਤਾਂ) ਬਾਰੇ ਵੀ ਸਾਡਾ ਇਹੀ ਤਰੀਕਾ ਹੈ। ਅਤੇ ਇਹਨਾਂ ਦੀ ਕੈਫ਼ੀਅਤ ਬਿਆਨ ਨਹੀਂ ਕਰਦੇ ਅਤੇ ਨਾ ਹੀ ਮੱਖਲੂਕ ਦੀਆਂ ਸਿਫ਼ਾਤ ਨਾਲ ਇਹਨਾਂ ਦੀ ਮਿਸਾਲ ਬਿਆਨ ਕਰਦੇ ਹਾਂ। ਅੱਲ੍ਹਾ ਤਾਅਲਾ ਇਹਨਾਂ ਤਮਾਮ ਚੀਜਾਂ ਤੋਂ ਬੁਲੰਦ ਹੈ

(ਅਲ-ਅਲੂਵ ਲਿਲ-ਅਲੀ ਅਲ-ਅਜ਼ੀਮ: 246/1, 247)

### 3. ਸ਼ੇਖ ਅਲ-ਇਸਲਾਮ ਅੱਲਾਮਾ ਇਬਨ ਤੈਮੀਆ (728) ਫ਼ਰਮਾਉਂਦੇ ਹਨ :

ਬਾਅਦ ਵਿੱਚ ਆਉਣ ਵਾਲਿਆਂ ਦਾ ਹਰ ਉਹ ਕੌਲ,ਜੋ ਪਹਿਲਾਂ ਵਾਲਿਆਂ ਵਿੱਚ ਮੌਜੂਦ ਨਹੀਂ ਸੀ, ਅਤੇ ਸਲਫ਼ ਵਿੱਚੋਂ ਕਿਸੇ ਵੀ ਨੇ ਅਜਿਹਾ ਕੁੱਝ ਨਹੀਂ ਆਖਿਆ, ਤਾਂ ਇਹ (ਕੌਲ) ਇੱਕ ਗਲਤੀ ਹੈ।

ਇਮਾਮ ਅਹਿਮਦ ਬਿਨ ਹੰਮਬਲ ਨੇ (ਆਪਣੇ ਸਗਿਰਦ ਮੈਮੁਨੀ ਨੂੰ ਨਸੀਹਤ ਦਿੰਦੇ ਹੋਏ, ਫ਼ਰਮਾਇਆ: ਅਜਿਹੀ ਮਸਲੇ (ਸਮੱਸਿਆ) ਬਾਰੇ ਚਰਚਾ ਨਾ ਕਰੋ, ਜਿਸ ਵਿੱਚ ਸਲਫ਼ ਵਿੱਚੋਂ ਤੁਹਾਡੇ ਕੋਈ ਵੀ ਇਮਾਮ ਨਹੀਂ ਹੈ ।

(ਮਜਮੂਆ ਅਲ ਫ਼ਤਾਵਾ 291/21)

### 4.ਅੱਲਾਮਾ ਸ਼ਾਤਬੀ (790) ਲਿਖਦੇ ਹਨ:

ਪਹਿਲਾਂ ਦੇ ਅਹਿਲੇ ਇਲਮ ਦੀਆਂ ਪੁਸਤਕਾਂ ਦਾ ਧਿਆਨ ਨਾਲ ਅਧਿਐਨ ਕਰੋ।
ਮੁਢਲੇ ਅਹਿਲੇ ਇਲਮ ਦਾ ਗਿਆਨ ਬਾਅਦ ਦੇ ਅਹਿਲੇ ਇਲਮ ਨਾਲੋਂ ਵਧੇਰੇ ਡੂੰਘਾ ਹੈ ਇਸ ਦੀ ਦਲੀਲ ਤਜਰਬਾ ਅਤੇ ਹਦੀਸ ਹੈ।
(ਤਜਰਬਾ ਰੱਖਣ ਵਾਲੇ ਅਤੇ ਹਦੀਸ ਦਾ ਅਧਿਐਨ ਕਰਨ ਵਾਲੇ ਇਹ ਜਾਣ ਲੈਂਦੇ ਹਨ) ਇਹ ਗੱਲ ਗਿਆਨ ਦੇ ਹਰ ਖੇਤਰ ਵਿੱਚ ਸਪੱਸ਼ਟ ਹੁੰਦੀ ਹੈ,
ਕਿਉਂਕਿ ਬਾਅਦ ਦੇ ਅਹਿਲੇ ਇਲਮ, ਗਿਆਨ ਦੇ ਉਸ ਪੱਧਰ ਤੱਕ ਨਹੀਂ ਪਹੁੰਚ ਸਕੇ ਜਿਸ ਪੱਧਰ ਤੱਕ ਪਹਿਲਾਂ ਦੇ ਅਹਿਲੇ ਇਲਮ ਪਹੁੰਚੇ ਸਨ।
ਮੈਦਾਨ ਇਲਮ (ਗਿਆਨ) ਦਾ ਹੋਵੇ ਜਾਂ ਅਮਲ ਦਾ, ਤੁਹਾਡੇ ਲਈ ਕੇਵਲ ਪਹਿਲਾਂ ਦੇ ਅਹਿਲੇ ਇਲਮ (ਮੋਢੀ) ਹੀ ਕਾਫ਼ੀ ਹਨ।
ਦੀਨ ਅਤੇ ਦੁਨੀਆ ਦੀ ਭਲਾਈ ਵਿੱਚ ਮੋਢੀਆਂ ਦੀਆਂ ਪ੍ਰਾਪਤੀਆਂ ਬਾਅਦ ਵਾਲੇ ਲੋਕਾਂ ਨਾਲੋਂ ਵੱਖਰੀਆਂ ਹਨ ਅਤੇ ਤਹਿਕੀਕ ਵਿੱਚ ਉਨ੍ਹਾਂ ਦਾ ਇਲਮ ਅਤੇ ਕਲਾਵਾਂ ਦੀ ਡੂੰਘਾਈ ਸਮੁੰਦਰ ਵਾਂਗ ਹੈ
ਸ਼ਰੀਅ (ਉਲੂਮ) ਵਿਗਿਆਨ ਵਿੱਚ ਸਾਹਬਾ ਦੀ ਤਹਿਕੀਕ ਤਾਬੀਈਨ ਦੀ ਤਹਿਕੀਕ ਵਰਗੀ ਨਹੀਂ ਹੁੰਦੀ,(ਬਲਕਿ ਉਸਤੋਂ ਉੱਪਰਲੇ ਦਰਜੇ ਦੀ ਹੁੰਦੀ ਹੈ) ਇਸੇ ਤਰ੍ਹਾਂ ਤਾਬੀਈਨ ਦੀ ਤਹਿਕੀਕ ਉਹਨਾਂ ਦੇ ਪੈਰੋਕਾਰਾਂ (ਤਬਾ- ਤਾਬੀਈਨ) ਵਾਂਗ ਨਹੀਂ ਹੁੰਦਾ

ਅਤੇ ਇਸੇ ਤਰ੍ਹਾਂ ਅੱਜ ਤੱਕ ਚੱਲਦਾ ਆ ਰਿਹਾ ਹੈ । ਜੋ ਇਹਨਾਂ ਦੀ ਜੀਵਨੀ, ਕਹਾਵਤਾਂ ਅਤੇ ਘਟਨਾਵਾਂ ਦਾ ਅਧਿਐਨ ਕਰੂਗਾ, ਉਹ ਹੈਰਾਨ ਹੋਏ ਬਿਨਾਂ ਨਹੀਂ ਰਹਿ ਸਕਦਾ.
ਹਦੀਸ: ਨਬੀ ﷺ ਨੇ ਕਿਹਾ: "ਸਭ ਤੋਂ ਵਧੀਆ ਦੌਰ ਮੇਰਾ ਹੈ, ਫਿਰ ਉਹ ਜੋ ਬਾਅਦ ਵਿੱਚ ਫਿਰ ਉਹ ਜੋ ਉਹਨਾਂ ਦੇ ਬਾਅਦ.ਵਿੱਚ "
ਇਸ ਹਦੀਸ ਵਿੱਚ, ਇਹ ਸੰਕੇਤ ਦਿੱਤਾ ਗਿਆ ਹੈ ਕਿ ਹਰ ਦੌਰ ਨੂੰ ਆਪਣੇ ਤੋਂ ਬਾਅਦ ਵਾਲੇ ਦੌਰ ਨਾਲ ਇਹੀ ਮਾਮਲਾ ਹੈ .
(ਅਲ ਮੁਵਾਫ਼ਕਾਤ : 74/1)

ਸਲਫ਼ ਦਾ ਵਿਰੋਧ ਕਰਨ ਤੋਂ ਦੂਰ (ਸੁਚੇਤ) ਰਹੋ, ਕਿਉਂਕਿ ਹਰ ਚੰਗੀ ਗੱਲ ਦੀ ਪਹਿਲੀ ਮਿਸਾਲ ਸਲਫ਼  ਹੀ ਹਨ।
(ਅਲ ਮੁਵਾਫ਼ਕਾਤ 56/5)

## 5. ਅੱਲਾਮਾ ਇਬਨੇ ਰਜਬ (795) ਲਿਖਦੇ ਹਨ:

ਸਾਡਾ ਪਾਲਾ ਅਜਿਹੇ ਜਾਹਿਲਾਂ (ਬੇ-ਵਕੂਫ਼, ਬੇਸਮਝ) ਲੋਕਾਂ ਨਾਲ ਪਿਆ ਹੈ ਕਿ ਜਿਹੜੇ ਕੁਝ ਬਾਅਦ ਵਿੱਚ ਆਉਣ ਵਾਲੇ ਅਤੇ ਲੰਬੀਆਂ- ਲੰਬੀਆਂ ਹਵਾਦਾਰ ਗੱਲਾਂ ਕਰਨ ਵਾਲਿਆਂ ਨੂੰ, ਸਲਫ਼ ਨਾਲੋਂ (ਪਹਿਲਾਂ ਦੇ ਗੁਜਰੇ ਨੇਕ ਲੋਕਾਂ ਨਾਲੋਂ) ਵਧੇਰੇ ਚੰਗਾ (ਅਫਜਲ) ਆਖਦੇ ਹਨ, ਇਹਨਾਂ ਦਾ ਕਹਿਣਾ ਹੈ ਕਿ ਬਾਅਦ ਵਿੱਚ ਆਉਣ ਵਾਲੇ ਸ਼ਬਦਾਂ ਅਤੇ ਵਿਆਖਿਆ ਦੀ ਬਹੁਤਾਤ ਕਾਰਨ ਸਹਾਬਾ ਅਤੇ ਉਹਨਾਂ ਦੇ ਅਨੁਯਾਈਆਂ ਨਾਲੋਂ ਵੱਡੇ ਵਿਦਵਾਨ ਹਨ। ਅਤੇ ਇਸੇ ਤਰ੍ਹਾਂ ਇਹ ਲੋਕ ਇਹਨਾਂ ਨੂੰ ਮਸ਼ਹੂਰ ਇਮਾਮਾਂ ਨਾਲੋਂ ਵੀ ਵੱਡੇ ਵਿਦਵਾਨ ਮੰਨਦੇ ਹਨ
ਸੱਯਦਨਾ ਅਬਦੁੱਲਾ ਬਿਨ ਮਸਊਦ, ਨੇ ਕਿੰਨੀ ਵਧੀਆ ਗੱਲ ਆਖੀ,  ਕਿਹਾ: 'ਸਹਾਬਾ ਉੱਮਤ ਦੇ ਵਿੱਚ ਸਭ ਤੋਂ (ਨੇਕ ਦਿਲ) ਦਿਆਲੂ, (ਗਹਿਰਾ ਇਲਮ ਰੱਖਣ ਵਾਲੇ) ਡੂੰਘੇ ਗਿਆਨਵਾਨ ਅਤੇ ਬੇ ਤਕੱਲੁਫ਼ (ਵਾਧੂ ਦੀ ਕਠਿਨਾਈ,ਪਰੇਸ਼ਾਨੀ ਤੋਂ ਦੂਰ) ਹਨ।
 ਲਗਭਗ ਇਹੀ ਗੱਲ ਸੱਯਦਨਾ ਅਬਦੁੱਲਾ ਬਿਨ ਉਮਰ ਤੋਂ ਵੀ ਬਿਆਨ ਕੀਤੀ ਗਈ ਹੈ,

ਇਹ ਤੋਂ ਇਹ ਸਾਬਤ ਹੁੰਦਾ ਹੈ ਕਿ ਬਾਅਦ ਵਿਚ  ਆਉਣ ਵਾਲਿਆਂ ਦਾ ਗਿਆਨ ਘੱਟ ਅਤੇ ਕਠਿਨਾਈ ਜ਼ਿਆਦਾ ਹੈ(ਇਲਮ ਘੱਟ ਅਤੇ, ਤਕੱਲੁਫ਼ ਜਿਆਦਾ ਹੈ)। ਸਯਿਦਨਾ ਅਬਦੁੱਲਾ ਬਿਨ ਮਸਊਦ ਨੇ ਕਿਹਾ: 'ਤੁਸੀਂ ਅਜਿਹੇ ਯੁੱਗ ਵਿਚ ਹੋ ਜਿਸ ਵਿਚ ਉੱਲਮਾ (ਵਿਦਵਾਨ) ਜ਼ਿਆਦਾ ਅਤੇ (ਖਤੀਬ) ਉਪਦੇਸ਼ ਦੇਣ ਵਾਲੇ ਘੱਟ ਹਨ, ਤੁਹਾਡੇ ਤੋਂ ਬਾਅਦ ਇਕ ਨਵਾਂ ਯੁੱਗ ਆਵੇਗਾ, ਜਿਸ ਵਿਚ ਉੱਲਮਾ ਘੱਟ ਅਤੇ ਖਤੀਬ ਜ਼ਿਆਦਾ ਹੋਣਗੇ। ਇਸ ਲਈ ਜਿਸ ਦੀ ਵਾਰਤਾਲਾਪ ਇਲਮੀ, ਅਤੇ ਮੁਖਤਸਰ (ਛੋਟੀ-ਲਚਕੀਲੀ) ਹੋਵੇਗੀ, ਉਹ ਪ੍ਰਸ਼ੰਸਾਯੋਗ ਹੈ, ਅਤੇ ਜੋ ਇਸ ਤਰ੍ਹਾਂ ਦੀ ਨਹੀਂ ਉਹ ਬੁਰੀ ਹੈ

(ਬਿਆਨ ਫ਼ਜ਼ਲ ਇਲਮ ਅਸ-ਸਲਫ਼ ਅਲਲ ਖ਼ਲਫ਼, ਪੰਨਾ 4-5)

## ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਬਾਰੇ ਅਹਿਲੇ-ਸੁੰਨਤ ਦਾ ਇੱਜਮਾਈ ਅਕੀਦਾ

ਇਹ ਅਹਿਲੇ-ਸੁੰਨਤ ਵਲ ਜਮਾਤ ਦਾ ਸਰਬਸੰਮਤੀ ਵਾਲਾ ਅਕੀਦਾ (ਵਿਸ਼ਵਾਸ) ਹੈ ਕਿ ਅੱਲ੍ਹਾ ਤਾਅਲਾ ਦੇ ਗੁਣਾਂ ਨੂੰ ਉਸੇ ਤਰ੍ਹਾਂ ਮੰਨਣਾ ਲਾਜ਼ਮੀ ਹੈ ਜਿਵੇਂ ਕਿ ਕਿਤਾਬ ਅਤੇ ਸੁੰਨਤ ਵਿੱਚ ਜ਼ਿਕਰ ਕੀਤਾ ਗਿਆ ਹੈ।

ਅੱਲ੍ਹਾ ਤਾਅਲਾ ਦੇ ਸਾਰੇ ਗੁਣ ਹਕੀਕੀ (ਅਸਲੀ) ਅਤੇ ਬਾ ਕਮਾਲ (ਸੰਪੂਰਣ) ਹਨ, ਜਿਸ ਵਿੱਚ

ਤਾਵੀਲ (ਅੱਲ੍ਹਾ ਦੀਆਂ ਆਇਤਾਂ ਅਤੇ ਗੁਣਾਂ ਨੂੰ ਉਹਨਾਂ ਦੇ ਅਸਲ ਅਰਥਾਂ ਤੋਂ ਦੂਰ ਕਰਨਾ),

ਤਹਰੀਫ਼ (ਵਿਗਾੜ) (ਆਇਤਾਂ ਅਤੇ ਗੁਣਾਂ ਨੂੰ ਉਹਨਾਂ ਦੇ ਅਸਲ ਅਰਥਾਂ ਤੋਂ ਮੋੜਨਾ),

ਤਕਯੀਫ (ਕੈਫ਼ੀਅਤ ਬਿਆਨ ਕਰਨਾ)

ਤਸਬੀਹ ਅਤੇ ਤਮਸੀਲ (ਅੱਲ੍ਹਾ ਦੇ ਗੁਣਾਂ ਦੀ ਮੱਖਲੂਕ ਦੇ ਗੁਣਾਂ ਨਾਲ ਸਮਾਨਤਾ ਕਰਨੀ),

ਤਾਤੀਲ (ਇਨਕਾਰ ਕਰਨਾ),

ਤਫ਼ਵੀਜ (ਗੁਣਾਂ ਦੇ ਸ਼ਬਦਾਂ ਨੂੰ ਤਾਂ ਸਵੀਕਾਰ ਕਰ ਲੈਣਾ ਪਰ ਅਰਥਾਂ ਤੋਂ ਇਨਕਾਰ ਕਰਨਾ)

ਇਹ ਸਭ ਕੁੱਝ ਜਾਇਜ਼ ਨਹੀਂ ਹੈ

ਹਰ ਮੁਅੱਤਿਲਾ ,ਮੁਮੱਸਿਲ ਹੁੰਦਾ ਹੈ (ਕਿਉਂਕਿ ਹਰ ਇਨਕਾਰ ਕਰਨ ਵਾਲਾ, ਪਹਿਲਾਂ ਦਿਮਾਗ ਵਿੱਚ ਸਮਾਨਤਾ ਕਰਦਾ ਹੈ)

ਹਰ ਮੁਮੱਸਿਲਾ, ਮੁਅੱਤਿਲ ਹੁੰਦਾ ਹੈ (ਕਿਉਂਕਿ ਜੋ ਸਮਾਨਤਾ ਕਰਦਾ ਹੈ, ਉਹ ਅਸਲ ਦਾ ਇਨਕਾਰ ਕਰ ਰਿਹਾ ਹੈ )

ਹਰ ਮੁਮੱਸਿਲਾ, ਮੁੱਕੇਇਯਫ਼ ਹੁੰਦਾ ਹੈ (ਕਿਉਂਕਿ ਹਰ ਸਮਾਨਤਾ ਕਰਨ ਵਾਲਾ, ਕੈਫ਼ੀਅਤ ਵੀ ਬਿਆਨ ਕਰਦਾ ਹੈ)

ਹਰ ਮੁੱਕੇਇਯਫ਼, ਮੁਮੱਸਿਲ ਨਹੀਂ ਹੁੰਦਾ ਹੈ

ਅੱਲ੍ਹਾ ਤਾਅਲਾ ਦੇ ਅਣਗਿਣਤ ਗੁਣ ਹਨ, ਇਹ ਸਾਰੇ ਤੌਕੀਫੀ ਹਨ, ਸਿਫ਼ਾਤ ਦਾ ਇਨਕਾਰ ਜਾਤ ਦਾ ਇਨਕਾਰ ਹੈ ,ਅੱਲ੍ਹਾ ਤਾਅਲਾ ਦੀ ਜਾਤ ਦਾ ਮੁਨਕਰ ਕਾਫਿਰ ਹੈ । ਜੋ ਸਿਫ਼ਾਤ ਵਿੱਚ ਗੁੰਮਰਾਹ ਹੋ ਗਿਆ,ਉਹ ਜਾਤ ਵਿੱਚ ਵੀ ਗੁੰਮ ਰਾਹ ਹੋ ਗਿਆ।

ਹੁਣ ਜਿਵੇਂ ਅੱਲ੍ਹਾ ਤਾਅਲਾ ਦੀ ਜਾਤ ਸਾਬਿਤ ਕਰਨ ਤੇ ਮੱਖਲੂਕ ਦੀ ਜਾਤ ਨਾਲ ਤਸਬੀਹ (ਸਮਾਨਤਾ) ਲਾਜਿਮ ਨਹੀਂ ਆਉਂਦੀ,
ਇਸੇ ਤਰ੍ਹਾਂ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਸਾਬਿਤ ਕਰਨ ਤੇ, ਮੱਖਲੂਕ ਦੀਆਂ ਸਿਫ਼ਾਤ ਨਾਲ ਤਸਬੀਹ (ਸਮਾਨਤਾ) ਲਾਜਿਮ ਨਹੀਂ ਆਉਂਦੀ,

ਜਿਵੇਂ ਅੱਲ੍ਹਾ ਤਾਅਲਾ ਦੀ ਜਾਤ ਤਸਬੀਹ,ਸਮਾਨਤਾ ਅਤੇ ਹਰ ਐਬ-ਘਾਟ ਤੋਂ ਪਾਕ ਹੈ ਇਸੇ ਤਰ੍ਹਾਂ ਉਸਦੀਆਂ ਸਿਫ਼ਾਤ ਵੀ ਇਹਨਾਂ ਗੱਲਾਂ ਤੋਂ ਪਾਕ ਹਨ,
ਬਲਕਿ ਅੱਲ੍ਹਾ ਤਾਅਲਾ ਦੀ ਜਾਤ,ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ, ਉਸ ਤਰ੍ਹਾਂ ਹੈ ਅਤੇ ਮੱਖਲੂਕ ਦੀ ਜਾਤ, ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ, ਉਸ ਤਰ੍ਹਾਂ ਹੈ।

### 1.ਸ਼ੇਖ ਅਲ-ਇਸਲਾਮ ਅੱਲਾਮਾ ਇਬਨ ਤੈਮੀਆ (728 ਹ)

ਅੱਲ੍ਹਾ ਤਾਅਲਾ ਦੇ ਗੁਣਾਂ ਬਾਰੇ ਸਲਫ਼-ਏ-ਸਾਲੀਹੀਨ, ਯਾਨੀ ਕਿ ਸਹਾਬਾ, ਤਾਬੀਈਨ,ਅਤੇ ਤਬਾ-ਤਾਬੀਈਨ ਦੇ ਤਰੀਕੇ ਦਾ ਵਰਣਨ ਕਰਦੇ ਹੋਏ ਆਖਦੇ ਹਨ ਰੱਬ ਦੇ ਗੁਣਾਂ ਬਾਰੇ ਅਸਲ ਗੱਲ ਉਹੀ ਹੈ ਜੋ ਸਲਫ਼ ਅਤੇ ਇਮਾਮਾਂ ਨੇ ਕੀਤੀ ਹੈ।

ਭਾਵ, ਅੱਲ੍ਹਾ ਤਾਅਲਾ ਨੂੰ ਉਹਨਾਂ (ਸਿਫ਼ਾਤਾਂ) ਗੁਣਾਂ ਦੇ ਨਾਲ ਮੁੱਤਾਸਿਫ਼ ਕਰਨਾ, ਜਿਸ ਨਾਲ ਉਸਨੇ ਖੁਦ ਆਪਣੇ ਆਪ ਨੂੰ ਜਾਂ ਉਸਦੇ ਰਸੂਲ ਨੇ ਮੁੱਤਾਸਿਫ਼ ਕੀਤਾ ਹੈ।
ਨਾਲ ਹੀ, ਇਹਨਾਂ ਗੁਣਾਂ ਦੀ
ਤਹਰੀਫ਼ (ਵਿਗਾੜਨ, ਅਰਥ ਬਦਲਣਾ),
ਤਮਸੀਲ (ਮਿਸਾਲ ਬਿਆਨ ਕਰਨੀ),
ਤਕਯੀਫ (ਕੈਫ਼ੀਅਤ ਬਿਆਨ ਕਰਨੀ,ਕਿਸੇ ਅਵਸਥਾ ਦੀ ਵਿਆਖਿਆ ਕਰਨਾ) ਅਤੇ
ਤਾਤੀਲ (ਇਸ ਤੋਂ ਇਨਕਾਰ ਕਰਨ ਤੋਂ) ਬਚਣਾ ਹੈ।

ਅੱਲ੍ਹਾ ਤਾਅਲਾ ਵਰਗਾ ਕੋਈ ਨਹੀਂ,
ਨਾ ਉਸ ਦੀ ਜਾਤ ਵਿੱਚ,
ਨਾ ਉਸ ਦੀ ਸਿਫ਼ਾਤ (ਗੁਣਾਂ) ਵਿੱਚ,
ਨਾ ਹੀ ਉਸ ਦੇ ਅਫਆਲ (ਕੰਮਾਂ) ਵਿਚ।

ਜਿਹੜਾ ਵਿਅਕਤੀ ਅੱਲ੍ਹਾ ਤਾਅਲਾ ਦੇ ਗੁਣਾਂ ਦਾ ਇਨਕਾਰ ਕਰਦਾ ਹੈ, ਉਹ ਮੁਅੱਤਿਲਾ ਹੈ (ਤਾਤੀਲ ਕਰਨ ਵਾਲਾ),
ਅਤੇ ਜੋ ਵਿਅਕਤੀ ਅੱਲ੍ਹਾ ਦੇ ਗੁਣਾਂ ਨੂੰ ਮੱਖਲੂਕ ਦੇ ਗੁਣਾਂ ਵਰਗਾ ਬਿਆਨ ਕਰੇ, ਉਹ ਮੁਮੱਸਿਲਾ (ਤਮਸੀਲ ਕਰਨ ਵਾਲਾ) ਹੈ।

ਜ਼ਰੂਰੀ ਹੈ ਕਿ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਨੂੰ ਸਾਬਤ ਕੀਤਾ ਜਾਵੇ
ਅਤੇ ਇਹਨਾਂ ਸਿਫ਼ਾਤ ਦਾ ਜੀਵਾਂ ਦੇ ਗੁਣਾਂ ਦੇ ਸਮਾਨ ਹੋਣ ਦਾ ਖੰਡਨ ਕੀਤਾ ਜਾਵੇ ।
(ਮੱਖਲੂਕ ਦੀਆਂ ਸਿਫ਼ਾਤ ਦੇ ਸਮਾਨ ਹੋਣ ਦੀ ਨਫੀ ਕੀਤੀ ਜਾਵੇ)

ਭਾਵ, ਅੱਲ੍ਹਾ ਤਾਅਲਾ ਦੇ ਗੁਣਾਂ ਦੀ ਪੁਸ਼ਟੀ ਬਿਨਾਂ ਸਮਾਨਤਾ (ਜੀਵਾਂ ਦੇ ਗੁਣਾਂ ਦੇ ਸਮਾਨ ਕੀਤੇ ਬਿਨਾਂ) ਕੀਤੀ ਜਾਣੀ ਚਾਹੀਦੀ ਹੈ,
ਜੀਵਾਂ ਦੇ ਗੁਣਾਂ ਦੇ ਸਮਾਨ ਹੋਣ ਦਾ ਖੰਡਨ, (ਅੱਲ੍ਹਾ ਤਾਅਲਾ ਦੇ) ਗੁਣਾਂ ਦੇ ਇਨਕਾਰ ਕੀਤੇ ਬਿਨਾਂ, ਕਰਨਾ ਚਾਹੀਦਾ ਹੈ।

(ਸਿਫ਼ਾਤ ਦਾ ਇਸਬਾਤ ਬਿਨਾਂ ਤਸ਼ਬੀਹ ਕੀਤਾ ਜਾਵੇ ਅਤੇ ਮੱਖਲੂਕ ਦੀਆਂ ਸਿਫ਼ਾਤ ਨਾਲ ਮੁਸਾਬਿਹਤ ਦੀ ਨਫੀ ਸਿਫ਼ਾਤ ਦੇ ਇਨਕਾਰ ਦੇ ਬਿਨਾਂ ਕੀਤੀ ਜਾਵੇ)

ਜਿਵੇਂ ਕਿ ਅੱਲ੍ਹਾ ਦਾ ਫਰਮਾਨ ਹੈ: ਕਿ ਉਸਦੀ ਮਿਸਲ ਕੋਈ ਚੀਜ ਨਹੀਂ (ਉਸ ਵਰਗੀ ਕੋਈ ਸ਼ੈਅ ਨਹੀਂ), ਇਹ ਸ਼ਬਦ (ਤਸਬੀਹ) ਤੁਲਨਾ (ਸਮਾਨਤਾ) ਕਰਨ ਵਾਲਿਆਂ ਦਾ ਰੱਦ ਕਰਦੇ ਹਨ, ਅਤੇ ਉਹ ਅਲ-ਸਮੀ ਅਲ-ਬਸੀਰ ਹੈ (ਉਹ ਸਭ ਸੁਣਨ ਵਾਲਾ,

ਵੇਖਣ ਵਾਲਾ ਹੈ) । ਇਹ ਅਲਫਾਜ ਸਿਫ਼ਾਤ ਦਾ ਇਨਕਾਰ ਕਰਨ ਵਾਲਿਆਂ ਦਾ ਰੱਦ ਕਰਦੇ ਹਨ ।
ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਦੀ ਤੁਲਨਾ (ਜੀਵ) ਮੱਖਲੂਕ ਦੀਆਂ ਸਿਫ਼ਾਤ ਨਾਲ ਕਰਨ ਵਾਲਾ, ਤਾਂ ਉਹ ਇੱਕ ਮੂਰਤੀ ਪੂਜਕ ਹੈ (ਮੂਰਤੀ ਦਾ ਪੁਜਾਰੀ ਹੈ),
ਜਦੋਂ ਕਿ ਅੱਲ੍ਹਾ ਤਾਅਲਾ ਦੇ ਗੁਣਾਂ ਦਾ ਇਨਕਾਰ ਕਰਨ ਵਾਲਾ ਇੱਕ ਗੈਰ-ਮੌਜੂਦ ਚੀਜ਼ ਦੀ ਪੂਜਾ ਕਰਦਾ ਹੈ।.

(ਅਲ-ਫਤਾਵਾ: 515/6)

## 2. ਇਮਾਮ ਇਬਨੇ ਖੁਜ਼ੈਮਾਹ (311 ਹ) ਫ਼ਰਮਾਉਂਦੇ ਹਨ:

ਸਾਡਾ ਅਕੀਦਾ ਅਤੇ ਹਿਜਾਜ਼, ਤਹਾਮਾ, ਯਮਨ, ਇਰਾਕ, ਸੀਰੀਆ ਅਤੇ ਮਿਸਰ ਦੇ ਸਾਰੇ ਉੱਲਮਾ (ਵਿਦਵਾਨਾਂ) ਦਾ ਅਕੀਦਾ ਇਹੀ ਹੈ ਕਿ ਅਸੀਂ ਅੱਲ੍ਹਾ ਤਾਅਲਾ ਦੇ ਗੁਣਾਂ ਦੀ ਪੁਸ਼ਟੀ ਕਰਦੇ ਹਾਂ, ਜਿਹੜੇ ਗੁਣਾਂ ਦੀ ਉਸਨੇ ਆਪਣੇ ਲਈ ਪੁਸ਼ਟੀ ਕੀਤੀ ਹੈ, ਸਾਡੀਆਂ ਜ਼ਬਾਨਾਂ ਉਸਦਾ ਇਕਰਾਰ ਕਰਦੀਆਂ ਹਨ ਅਤੇ ਸਾਡੇ ਦਿਲ ਇਸਦੀ ਤਸਦੀਕ ਕਰਦੇ ਹਨ।
ਹਾਂ, ਅਸੀਂ ਅੱਲ੍ਹਾ ਤਾਅਲਾ ਦੇ ਚਿਹਰੇ ਦੀ ਤੁਲਨਾ ਜੀਵਾਂ ਦੇ ਚਿਹਰਿਆਂ ਨਾਲ ਨਹੀਂ ਕਰਦੇ, ਸਾਡਾ ਅੱਲ੍ਹਾ ਸਮਾਨਤਾ ਤੋਂ ਉੱਚਾ ਹੈ ਅਤੇ ਝੂਠਿਆਂ ਦੇ ਝੂਠ ਤੋਂ ਉੱਪਰ ਹੈ,
ਅਹਿਲੇ ਬਾਤਿਲ ਅੱਲ੍ਹਾ ਤਾਅਲਾ ਨੂੰ ਅਦਮ (ਗੈਰ-ਹੋਂਦ,ਗੁਣਹੀਣ) ਮੰਨਦੇ ਹਨ,ਕਿਉਂਕਿ ਉਹ ਉਸ ਦੀਆਂ ਸਿਫ਼ਾਤ ਦੀ ਨਫ਼ੀ ਕਰਦੇ ਹਨ,ਅਤੇ ਜਿਸ ਸ਼ੈਅ ਦੀ ਕੋਈ ਸਿਫ਼ਾਤ ਨਾ ਹੋਵੇ ਉਹ ਅਦਮ (ਗੈਰ-ਹੋਂਦ) ਹੁੰਦੀ ਹੈ,
ਅਤੇ ਮੇਰਾ ਅੱਲ੍ਹਾ ਸੁਬਹਾਨਾ ਵ ਤਾਅਲਾ ਅਦਮ (ਗੈਰ-ਹੋਂਦ,ਗੁਣਹੀਣ) ਨਹੀਂ ਹੈ
ਅੱਲ੍ਹਾ ਤਾਅਲਾ ਇਹਨਾਂ ਜਹਮੀਆ ਦੀਆਂ ਗੱਲਾਂ ਤੋਂ ਬਹੁਤ ਉੱਚਾ ਹੈ, ਜਿਹੜੇ ਅੱਲ੍ਹਾ ਦੇ ਗੁਣਾਂ ਤੋਂ ਇਨਕਾਰ ਕਰਦੇ ਹਨ ਜਿਹਨਾਂ ਦੀ ਅੱਲ੍ਹਾ ਤਾਅਲਾ ਨੇ ਆਪਣੇ ਲਈ ਅਤੇ ਅੱਲ੍ਹਾ ਦੇ ਰਸੂਲ ਨੇ ਅੱਲ੍ਹਾ ਲਈ ਪੁਸ਼ਟੀ ਕੀਤੀ ਹੈ।
(ਕਿਤਾਬ ਅਲ-ਤੌਹੀਦ ਵ ਇਸਬਾਤ ਸਿਫ਼ਾਤ ਅਲ ਰੱਬ: 26/1)

## 3. ਇਮਾਮ ਇਬਨੇ ਅਬਦੁਲ-ਬਰ (463) ਫ਼ਰਮਾਉਂਦੇ ਹਨ :

"ਅਹਿਲੇ ਸੁੰਨਤ ਦੇ ਲੋਕਾਂ ਦੀ ਸਹਿਮਤੀ ਹੈ (ਇਸ ਗੱਲ ਉੱਤੇ ਇੱਜਮਾ ਹੈ) ਕਿ ਕੁਰਆਨ ਅਤੇ ਸੁੰਨਤ ਵਿੱਚ ਵਾਰਿਦ ਹੋਏ ਸਾਰੇ ਗੁਣਾਂ ਦੀ ਪੁਸ਼ਟੀ ਕੀਤੀ ਜਾਵੇਗੀ, ਉਹਨਾਂ ਤੇ ਇਮਾਨ ਲਿਆਂਦਾ ਜਾਵੇਗਾ, ਅਤੇ ਉਹਨਾਂ ਗੁਣਾਂ ਨੂੰ ਹਕੀਕਤ (ਅਸਲੀਅਤ) ਮੰਨਿਆ ਜਾਵੇਗਾ ਮਜਾਜੀ ਨਹੀਂ ।

ਅਹਿਲੇ ਸੁੰਨਤ ਨਾ ਤਾਂ ਇਨ੍ਹਾਂ ਗੁਣਾਂ ਦੀ ਕੈਫ਼ੀਅਤ (ਪ੍ਰਕਿਰਤੀ) ਦਾ ਵਰਣਨ ਕਰਦੇ ਹਨ (ਨਾ ਤਾਂ ਗੁਣਾਂ ਦੀ ਕੈਫ਼ੀਅਤ ਬਿਆਨ ਕਰਦੇ ਹਨ), ਅਤੇ ਨਾ ਹੀ ਉਹ ਕਿਸੇ ਸਿਫ਼ਾਤ (ਗੁਣ) ਨੂੰ ਸੀਮਤ ਸਮਝਦੇ ਹਨ, ਜਦੋਂ ਕਿ ਅਹਿਲੇ ਬਿਦਾਅਤ, ਜਹਮੀਆ, ਮੁਅਤਾਜ਼ੀਲਾ ਅਤੇ ਖਵਾਰਿਜ ਸਾਰੇ ਇਨ੍ਹਾਂ ਗੁਣਾਂ ਤੋਂ ਇਨਕਾਰ ਕਰਦੇ ਹਨ ਅਤੇ ਕੋਈ ਸਿਫ਼ਾਤ ਅਸਲੀਅਤ ਵਿੱਚ ਨਹੀਂ ਮੰਨਦੇ ਹਨ।

ਉਹਨਾ ਦਾ ਖਿਆਲ ਹੈ ਕਿ ਜਿਹੜੇ ਲੋਕ ਇਹਨਾਂ ਗੁਣਾਂ ਨੂੰ ਮੰਨਦੇ ਹਨ ਉਹ ਮੁਸੱਬਿਹ (ਤਸਬੀਹ ਦੇਣ ਵਾਲੇ) ਹਨ ,ਜਦਕਿ ਅਹਲੇ ਸੁੰਨਤ ਦਾ ਕਹਿਣਾ ਹੈ ਕਿ ਗੁਣਾਂ ਦਾ ਇਨਕਾਰ ਕਰਨ ਵਾਲੇ ਅਸਲ ਵਿੱਚ ਜਾਤ ਬਾਰੀ ਤਾਅਲਾ (ਅੱਲ੍ਹਾ) ਦੇ ਇਨਕਾਰੀ ਹਨ।

ਹੱਕ-ਸੱਚ ਉਹੀ ਹੈ ਜੋ ਕਿ ਕਿਤਾਬ ਅਤੇ ਸੁੰਨਤ ਨੂੰ ਮੰਨਣ ਵਾਲਿਆਂ,ਮਤਲਬ ਕਿ ਅਹਿਲੇ ਸੁੰਨਤ ਦੇ ਇਮਾਮਾਂ ਦੁਆਰਾ ਕਿਹਾ ਗਿਆ ਹੈ।

(ਅਤ ਤਮਹੀਦ:144/7)

ਅਤੇ ਆਖਦੇ ਹਨ ਕਿ

"ਸਿਫ਼ਾਤ (ਗੁਣਾਂ) ਵਾਲੀਆਂ ਹਦੀਸਾਂ ਨੂੰ ਸਲਫ਼ ਨੇ ਬਿਆਨ ਕੀਤਾ ਹੈ ਅਤੇ ਕੈਫ਼ੀਅਤ ਬਿਆਨ ਨਹੀਂ ਕੀਤੀ (ਇਸ ਮਾਮਲੇ ਵਿੱਚ ਚੁੱਪ ਰਹੇ ਹਨ)।

ਹਾਲਾਂਕਿ ਸਲਫ਼-ਸਾਲੀਹੀਨ ਦਾ ਗਿਆਨ ਸਭ ਤੋਂ ਡੂੰਘਾ ਅਤੇ ਸਭ ਤੋਂ ਵੱਧ ਵਿਆਪਕ ਸੀ (ਫਹਮ ਸਭ ਤੋਂ ਵਸੀਅ ਸੀ)। ਉਹਨਾਂ ਵਿਚ ਤਕੱਲੁਫ਼ ਨਾਮੀ ਕੋਈ ਗੱਲ ਨਹੀਂ ਸੀ।

ਸੁਣੋ ! ਜਿਹੜਾ ਸਲਫ਼ ਦੇ ਗਿਆਨ ਨਾਲ ਸੰਤੁਸ਼ਟ ਨਹੀਂ ਹੁੰਦਾ, ਤਾਂ ਉਹ ਘਾਟਿਆਂ ਦਾ ਸੌਦਾਗਰ ਅਤੇ ਨਾਕਾਮੇ ਜਮਾਨਾਂ ਹੈ। (ਜਾਮੇ ਬਿਆਨ ਅਲ ਇਲਮ: 945/2)

4. ਸ਼ੇਖ ਅਲ-ਇਸਲਾਮ ਇਬਨੇ ਤੈਮੀਆ (728) ਫ਼ਰਮਾਉਂਦੇ ਹਨ:

ਇਸ ਅਧਿਆਇ ਦਾ ਸਾਰ ਇਹ ਹੈ ਕਿ ਅੱਲ੍ਹਾ ਤਾਅਲਾ ਦੇ ਉਹੀ ਗੁਣ ਬਿਆਨ ਕੀਤੇ ਜਾਣ, ਜੋ ਉਸ ਨੇ ਆਪਣੇ ਲਈ ਬਿਆਨ ਕੀਤੇ ਹਨ, ਜਾਂ ਜਿਨ੍ਹਾਂ ਸਿਫ਼ਾਤਾਂ ਨੂੰ ਅੰਬੀਆ ਨੇ ਅੱਲ੍ਹਾ ਤਾਅਲਾ ਲਈ ਹਾਂ-ਪੱਖੀ ਅਤੇ ਨਾਂਹ-ਪੱਖੀ ਰੂਪ ਵਿਚ ਬਿਆਨ ਕੀਤਾ ਹੈ, ਫਿਰ ਅੱਲ੍ਹਾ ਤਾਅਲਾ ਲਈ ਉਨ੍ਹਾਂ ਸਿਫ਼ਾਤਾਂ ਦੀ ਪੁਸ਼ਟੀ ਕਰੋ ਜਿਹਨਾਂ ਦੀ ਅੱਲ੍ਹਾ ਤਾਅਲਾ ਨੇ ਆਪਣੇ ਲਈ ਪੁਸ਼ਟੀ ਕੀਤੀ ਹੈ, ਅਤੇ ਅੱਲ੍ਹਾ ਤਾਅਲਾ ਤੋਂ ਉਨ੍ਹਾਂ ਸਿਫ਼ਾਤਾਂ ਦੀ ਨਫੀ (ਇਨਕਾਰ) ਕਰੋ ਜਿਹਨਾਂ ਦਾ ਅੱਲ੍ਹਾ ਤਾਅਲਾ ਨੇ ਆਪਣੇ ਲਈ ਇਨਕਾਰ ਕੀਤਾ ਹੈ।

(ਰਿਸਾਲਾ ਤਦਮੁਰਰਿਆ, ਪੰਨਾ 4)

5. ਇਮਾਮ ਦਾਰਮੀ (280) ਫ਼ਰਮਾਉਂਦੇ ਹਨ:

ਕਿ "ਅਸੀਂ (ਉਪਰੋਕਤ ਸਿਫ਼ਾਤਾਂ ਨਾਲ ਮੁੱਤਾਸਿਫ਼) ਰੱਬ ਵਿੱਚ ਇਮਾਨ ਲਿਆਉਂਦੇ ਹਾਂ, ਉਸ ਦੀ ਹੀ ਇਬਾਦਤ ਕਰਦੇ ਹਾਂ, ਉਸ ਲਈ ਹੀ ਨਮਾਜ ਪੜ੍ਹਦੇ ਹਾਂ, ਅਤੇ ਉਸ ਅੱਗੇ ਹੀ ਸੱਜਦਾ ਕਰਦੇ ਹਾਂ (ਮੱਥਾ ਟੇਕਦੇ ਹਾਂ) । ਜਿਸ ਕਿਸੇ ਨੇ ਵੀ ਅਜਿਹੇ ਇਲਾਹ ਦੀ ਇਬਾਦਤ ਦਾ ਇਰਾਦਾ ਕੀਤਾ, ਜਿਸ ਵਿਚ ਇਹ ਸਿਫ਼ਾਤ (ਗੁਣ) ਨਹੀਂ ਹਨ, ਤਾਂ ਅਸਲ ਵਿਚ ਉਹ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਇਬਾਦਤ ਕਰਦਾ ਹੈ।

(ਅਲ-ਰੱਦ ਅਲਾ-ਜਹਮੀਆ, ਪੰਨਾ 3-4)

6. ਅੱਲਾਮਾ ਇਬਨੇ ਕੱਯਿਮ (751) ਫ਼ਰਮਾਉਂਦੇ ਹਨ:

ਮੁਅੱਤਿਲਾ (ਅੱਲ੍ਹਾ ਦੇ ਗੁਣਾਂ ਦਾ ਇਨਕਾਰ ਕਰਨ ਵਾਲਾ) (ਅਦਮ) ਅ-ਹੋਂਦ (ਅਣਹੋਂਦ) ਦੀ ਪੂਜਾ (ਇਬਾਦਤ) ਕਰਦਾ ਹੈ,

ਮੁਮੱਸਿਲਾ (ਉਹ ਜੋ ਅੱਲ੍ਹਾ ਦੇ ਗੁਣਾਂ ਨੂੰ ਮੱਖਲੂਕ ਦੇ ਗੁਣਾਂ ਨਾਲ (ਸਮਾਨ) ਬਰਾਬਰ ਕਰਦਾ ਹੈ) ਇੱਕ ਮੂਰਤੀ ਦੀ ਪੂਜਾ (ਇਬਾਦਤ) ਕਰਦਾ ਹੈ,

ਜਦੋਂ ਕਿ ਤੌਹੀਦ ਪਰਸਤ (ਮੁਵਾਹਿਦ) ਇੱਕ ਅਜਿਹੇ ਰੱਬ ਦੀ ਇਬਾਦਤ ਕਰਦੇ ਹਨ ਜਿਸਦੀ ਕੋਈ ਮਿਸਲ ਨਹੀਂ। ਉਸ ਦੇ ਸੋਹਣੇ (ਹੁਸਨਾਂ , ਉਮਦਾ, ਖ਼ੂਬਸੂਰਤ) ਨਾਮ ਅਤੇ ਆਲੀ ਸ਼ਾਨ ਸਿਫ਼ਾਤਾਂ (ਉੱਤਮ ਗੁਣ) ਹਨ।
(ਅਲ-ਸਵਾਇਕ ਅਲ-ਮੁਰਸਲਾ: 148/1)

## 7. ਇਮਾਮ ਖ਼ਤੀਬ ਅਲ-ਬਗਦਾਦੀ (463) ਫ਼ਰਮਾਉਂਦੇ ਹਨ:

"ਅੱਲ੍ਹਾ ਤਾਅਲਾ ਦੀ ਸਿਫ਼ਾਤ (ਗੁਣਾਂ) ਬਾਰੇ ਜੋ ਵੀ ਸਹੀ ਹਦੀਸ ਆਈਆਂ ਹਨ, ਸਲਫ਼ ਉਹਨਾਂ ਨੂੰ ਸਾਬਿਤ ਕਰਦੇ ਹਨ ਅਤੇ ਜਾਹਿਰ ਉੱਪਰ ਹੀ ਮਹਿਮੂਲ ਕਰਦੇ ਹਨ (ਮੰਨਦੇ) ਹਨ। ਅਤੇ ਉਹ ਕੈਫ਼ੀਅਤ ਅਤੇ ਤਸ਼ਬੀਹ ਦੇ ਕਾਇਲ ਨਹੀਂ ਹਨ
ਇੱਕ ਗਿਰੋਹ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਦਾ ਇਨਕਾਰ ਕਰਦਾ ਹੈ।
ਜਿਹਨਾਂ ਨੂੰ ਅੱਲ੍ਹਾ ਨੇ ਆਪਣੇ ਲਈ ਸਾਬਿਤ ਕੀਤਾ ਹੈ
ਅਤੇ ਇੱਕ ਗਿਰੋਹ ਮੰਨਦਾ (ਸਾਬਿਤ) ਤਾਂ ਕਰਦਾ ਹੈ , ਪਰ ਉਹ ਤਸ਼ਬੀਹ ਅਤੇ ਕੈਫ਼ੀਅਤ ਦੇ ਮਗਰ ਨਿੱਕਲ ਗਏ।
ਹੱਕ ਇਹਨਾਂ ਦੋਹਾਂ ਦੇ ਦਰਮਿਆਨੀ ਰਾਸਤੇ ਤੇ ਹੈ।
ਕਿਉਂਕਿ ਅੱਲ੍ਹਾ ਦਾ ਦੀਨ ਊਚ ਨੀਚ ਤੋਂ ਪਰੇ, ਦਰਮਿਆਨੀ ਰਾਹ ਵਾਲਾ ,ਐਤਦਾਲ ਪਸੰਦੀ ਵਾਲਾ ਹੈ।
ਅਸਲ ਵਿੱਚ ਸਿਫ਼ਾਤ ਦੀ ਗੱਲ ਕਰਨਾ ,ਜਾਤ ਦੀ ਗੱਲ ਕਰਨ ਵਾਂਗ ਹੀ ਹੈ ।
ਤਾਂ ਸਿਫ਼ਾਤ ਬਾਰੇ ਵੀ ਉਹੀ ਤਰੀਕਾ ਅਪਣਾਇਆ ਜਾਵੇਗਾ ਜੋ ਜਾਤ ਬਾਰੇ ਅਪਣਾਇਆ ਜਾਂਦਾ ਹੈ।
ਤਾਂ ਇਹ ਗੱਲ ਤਾਂ ਬਿਲਕੁੱਲ ਸਾਫ਼ ਹੈ ਕਿ ਰੱਬ ਨੂੰ ਸਾਬਿਤ ਮੰਨਣਾ, ਉਸਦੀ ਜਾਤ ਦਾ ਇਸਬਾਤ ਕਰਨਾ ਹੈ ਨਾਂ ਕਿ ਉਸਦੀ ਕੈਫ਼ੀਅਤ ਦਾ, ਇਸੇ ਤਰਾਂ ਸਿਫ਼ਾਤ ਨੂੰ ਸਾਬਿਤ ਮੰਨਣਾ, ਉਸਦੇ ਵੁਜ਼ੂਦ ਦਾ ਇਸਬਾਤ ਹੈ ਨਾ ਕਿ ਕੈਫ਼ੀਅਤ ਅਤੇ ਕਿਸੇ ਤਰਾਂ ਦੀ ਹੱਦਬੰਦੀ ਦਾ ।
ਇਸ ਲਈ ਜਦ ਅਸੀਂ ਕਹਾਂਗੇ ਕਿ ਸਿਫ਼ਾਤ ਯਦ (ਹੱਥ) ,ਵਜ (ਚੇਹਰਾ) ,ਸਮਾ ਅਤੇ ਬਸਰ (ਸੁਣਣਾ ਅਤੇ ਦੇਖਣਾ) ਅੱਲ੍ਹਾ ਤਾਅਲਾ ਦੇ ਲਈ ਸਾਬਿਤ ਹਨ ਤਾਂ ਮਤਲਬ ਇਹ ਹੋਵੇਗਾ ਕਿ ਇਹ ਸਿਫ਼ਾਤ ਹਨ, ਜੋ ਅੱਲ੍ਹਾ ਤਾਅਲਾ ਨੇ ਆਪਣੇ ਲਈ ਸਾਬਿਤ

ਕੀਤੀਆਂ ਹਨ , ਅਸੀਂ ਇਹ ਨਹੀਂ ਕਹਾਂਗੇ ਕਿ ਯਦ (ਹੱਥ) ਤੋਂ ਭਾਵ ਕੁਦਰਤ ਹੈ, ਸਮਾ ਅਤੇ ਬਸਰ (ਸੁਨਣਾ ਅਤੇ ਦੇਖਣਾ) ਦਾ ਮਤਲਬ ਇਲਮ ਹੈ।
ਅਤੇ ਨਾਂ ਹੀ ਇਹਨਾਂ ਨੂੰ ਜਿਸਮਾਨੀ ਅੰਗ ਕਰਾਰ ਦੇਵਾਂਗੇ ।
ਅਤੇ ਨਾਂ ਹੀ ਮਖ਼ਲੂਕ ਦੇ ਜਿਸਮਾਨੀ ਅੰਗਾਂ ਨਾਲ ਤਸ਼ਬੀਹ (ਸਮਾਨਤਾ) ਦੇਵਾਂਗੇ ।
ਬਲਕਿ ਅਸੀਂ ਕਹਾਂਗੇ ਕਿ ਇਹਨਾਂ ਨੂੰ ਮੰਨਣਾ ਵਾਜਿਬ ਹੈ ,ਕਿਉਂਕਿ ਕੁਰਆਨ ਹਦੀਸ ਵਿਚ ਇਹ ਸਾਬਿਤ ਹਨ । ਅਤੇ ਨਾਲ ਹੀ ਸਮਾਨਤਾ ਦੀ ਨਫੀ ਕਰਨਾ ਵੀ ਜਰੂਰੀ ਹੈ।
ਜਿਵੇਂ ਕਿ ਅੱਲਾਹ ਦਾ ਫਰਮਾਨ ਹੈ ਕਿ ਉਸ ਵਰਗੀ ਕੋਈ ਸ਼ੈਅ ਨਹੀਂ।
ਅਤੇ ਫਰਮਾਇਆ ਉਸਦਾ ਕੋਈ ਹਮਸਰ (ਹਮਪੱਲਾ) ਨਹੀਂ ।
(ਸੀਅਰ ਅਲਾਮ ਅਨ ਨੁਬਲਾ 18/284 ਸਨਦ ਸਹੀ)

## 8. ਇਮਾਮ ਮੁਅੱਮਰ ਬਿਨ ਅਹਿਮਦ,ਅਬੂ ਮਨਸੂਰ ਅਲ-ਅਸਬਾਹਾਨੀ (418)

ਇਸ ਨੂੰ ਅਹਿਲੇ ਸੁੰਨਤ ਦਾ ਇੱਜਮਾਈ (ਸਰਬਸੰਮਤੀ ਵਾਲਾ) ਅਕੀਦਾ ਕਰਾਰ ਦਿੰਦੇ ਹੋਏ ਲਿਖਦੇ ਹਨ , ਸਿਫ਼ਾਤ (ਗੁਣਾਂ) ਦੀਆਂ ਸਾਰੀਆਂ ਸਹੀ (ਪ੍ਰਮਾਣਿਕ) ਹਦੀਸਾਂ ਬਾਰੇ ਉੱਮਤ ਦੀ ਸਹਿਮਤੀ (ਇੱਜਮਾ) ਹੈ ਕਿ ਉਨ੍ਹਾਂ ਦੀ ਤਫ਼ਸੀਰ ਇਹ ਹੈ ਕਿ ਉਨ੍ਹਾਂ ਨੂੰ ਬਿਆਨ ਕੀਤਾ ਜਾਵੇ, ਉਹ ਕਹਿੰਦੇ ਹਨ ਕਿ ਇਹ ਹਦੀਸ ਇਸ ਤਰ੍ਹਾਂ ਬਿਆਨ ਕੀਤੀ ਜਾਣੀ ਚਾਹੀਦੀ ਹੈ। ਜਿਵੇਂ ਕਿ ਇਹ ਹਦੀਸਾਂ ਵਾਰਿਦ ਹੋਈਆਂ ਹਨ
ਕੁਰਆਨ ਵਿਚ ਅੱਲ੍ਹਾ ਤਾਅਲਾ ਦਾ ਇਹ ਬਿਆਨ:
"ਕੀ ਉਹ ਇਸ ਗੱਲ ਦਾ ਇੰਤਜਾਰ ਕਰ ਰਹੇ ਹਨ ਕਿ ਅੱਲ੍ਹਾ ਤਾਅਲਾ ਬੱਦਲਾਂ ਦੀ ਓਟ ਵਿੱਚ ਉਨ੍ਹਾਂ ਕੋਲ ਆਵੇਗਾ?"
(ਕੀ ਉਹ ਬੱਦਲਾਂ ਰਾਹੀਂ ਅੱਲ੍ਹਾ ਦੇ ਆਉਣ ਦੀ ਉਡੀਕ ਕਰ ਰਹੇ ਹਨ?)
ਜਾਂ ਫਿਰ, ਕੁਰਆਨ ਵਿਚ ਅੱਲ੍ਹਾ ਤਾਅਲਾ ਦਾ ਇਹ ਬਿਆਨ:
ਤੁਹਾਡਾ ਰੱਬ ਆਵੇਗਾ ਅਤੇ ਫਰਿਸ਼ਤੇ ਕਤਾਰਾਂ ਵਿੱਚ (ਸਫ਼ ਦਰ ਸਫ਼) ਆਉਣਗੇ।
ਅਸੀਂ ਅਹਿਲੇ ਸੁੰਨਾਹ ਅਤੇ ਇਸਲਾਮ ਬਿਨਾਂ ਕੈਫ਼ੀਅਤ ਦੇ ਸਵਾਲ ਅਤੇ ਤਾਵੀਲ ਦੇ ਇਹਨਾਂ ਸਾਰੀਆਂ ਆਇਤਾਂ ਵਿੱਚ ਇਮਾਨ ਰੱਖਦੇ ਹਾਂ।

ਰੱਬ ਦੇ ਗੁਣਾਂ ਬਾਰੇ ਸਲਾਮਤੀ ਦੀ ਮੰਗ ਕਰਨਾ ਲਾਜ਼ਮੀ, ਬੇਹਤਰ ਅਤੇ ਗਿਆਨ ਦੇ ਯੋਗ ਹੈ, ਕਿਉਂਕਿ ਕੁਰਆਨ ਦੀ ਆਇਤ ਹੈ:
"(ਅੱਲ੍ਹਾ) ਵਰਗੀ ਕੋਈ ਚੀਜ ਨਹੀਂ , ਜੋ ਕਿ ਅਸ-ਸਮੀ' ਅਲ-ਬਸੀਰ ਹੈ."
(ਉਸ ਵਰਗੀ ਕੋਈ ਚੀਜ਼ ਨਹੀਂ ਹੈ, ਉਹ ਸਭ ਕੁਝ ਦੇਖ ਅਤੇ ਸੁਣ ਰਿਹਾ ਹੈ।)
ਆਇਤ ਦਾ ਪਹਿਲਾ ਹਿੱਸਾ (ਉਸ ਵਰਗੀ ਕੋਈ ਚੀਜ਼ ਨਹੀਂ ਹੈ) ਹਰ ਤਸ਼ਬੀਹ ਅਤੇ ਤਮਸੀਲ (ਸਮਾਨਤਾ) ਦੀ ਨਫ਼ੀ ਕਰਦਾ ਹੈ
ਅਤੇ ਦੂਜਾ ਹਿੱਸਾ (ਉਹ ਅਸ-ਸਮੀ ਅਲ-ਬਸੀਰ ਹੈ, ਉਹ ਸਭ ਕੁਝ ਦੇਖਣ ਅਤੇ ਸੁਣਨ ਵਾਲਾ ਹੈ) ਹਰ ਤਾਤੀਲ (ਇਨਕਾਰ) ਅਤੇ ਤਾਵੀਲ (ਗਲਤ ਵਿਆਖਿਆ) ਦੀ ਨਫ਼ੀ ਕਰਦਾ ਹੈ
ਇਹ ਅਹਿਲੇ ਸੁੰਨਤ ਅਹਿਲੇ ਹਦੀਸ ਦਾ ਮਜਹਬ ਹੈ,
ਜਿਸ ਨੇ ਵੀ ਇਹਨਾਂ ਦਾ ਮਜਹਬ ਛੱਡਿਆ ਉਸ ਨੇ ਸੁੰਨਤ ਨੂੰ ਛੱਡ ਦਿੱਤਾ। ਜੋ ਵੀ ਇਸ ਮਜਹਬ ਤੇ ਕਾਇਮ ਰਿਹਾ ਉਹ ਸੁੰਨਤ ਦਾ ਪਾਲਣ ਕਰ ਰਿਹਾ ਹੈ, ਅਸੀਂ ਅੱਲ੍ਹਾ ਦੇ ਫਜਲ ਨਾਲ ਪੈਰਵੀ ਕਰਨ ਵਾਲੇ ਹਾਂ ।
ਅਸੀਂ ਸਲਫ਼ ਨੂੰ ਮਜਬੂਤੀ ਨਾਲ (ਪੱਕੇ ਤੌਰ 'ਤੇ) ਫੜਿਆ ਹੈ, ਅਸੀਂ ਸਲਫ਼ ਦੀ ਫ਼ਜ਼ੀਲਤ (ਉੱਤਮਤਾ) ਦੇ ਕਾਇਲ ਹਾਂ। ਅੱਲ੍ਹਾ ਸਾਨੂੰ ਇਸ ਸੰਸਾਰ ਅਤੇ ਆਖਿਰਤ ਵਿੱਚ ਇਹਨਾਂ ਦੇ ਨਾਲ ਕਾਇਮ ਰੱਖੇ, ਸੁੰਨਤ ਸਾਡਾ ਰਾਹ ਹੋਵੇ ਅਤੇ ਅਹਿਲ ਅਲ-ਹਦੀਸ ਸਾਡੇ ਇਮਾਮ ਹਨ, ਅੱਲ੍ਹਾ ਸਾਨੂੰ ਇਸੇ ਮਜਹਬ 'ਤੇ ਜ਼ਿੰਦਾ ਰੱਖੇ ਅਤੇ ਇਸ 'ਤੇ ਮੌਤ ਦੇਵੇ। ਬੇਸ਼ੱਕ, ਉਹ ਕਰੀਬ ਹੈ ਅਤੇ ਉਹ ਦੁਆ ਨੂੰ ਸਵੀਕਾਰ ਕਰਨ ਵਾਲਾ ਹੈ।
(ਅਲ-ਹੁੱਜਾਹ ਫੀ ਬਯਾਨ ਅਲ-ਮਹੱਜਾਹ: 260/1, ਸਨਦ ਸਹੀ)

### 9. ਹਾਫਿਜ਼ ਇਬਨੇ ਅਬਦੁਲ-ਬਰ (463) ਫ਼ਰਮਾਉਂਦੇ ਹਨ:

ਅਹਿਲੇ ਸੁੰਨਤ ਦਾ ਇੱਜਮਾ (ਸਹਿਮਤੀ) ਹੈ ਕਿ ਕੁਰਾਨ ਅਤੇ ਸੁੰਨਤ ਵਿੱਚ ਬਿਆਨ ਕੀਤੇ ਗਏ ਸਾਰੇ ਗੁਣਾਂ (ਸਿਫ਼ਾਤ ਏ ਬਾਰੀ ਤਾਅਲਾ) ਦੀ ਪੁਸ਼ਟੀ ਕੀਤੀ ਜਾਣੀ ਚਾਹੀਦੀ ਹੈ,
ਉਨ੍ਹਾਂ ਉੱਪਰ ਇਮਾਨ ਲਿਆਂਦਾ ਜਾਵੇ, ਇਹਨਾਂ ਸਿਫ਼ਾਤ ਨੂੰ ਹਕੀਕਤ ਤੇ ਮਹਿਮੂਲ ਕੀਤਾ ਜਾਵੇ,ਨਾ ਕੇ ਮਜਾਜ ਉੱਪਰ। ਅਹਿਲੇ ਸੁੰਨਤ ਨਾ ਤਾਂ ਇਨ੍ਹਾਂ ਗੁਣਾਂ ਦੀ ਕੈਫ਼ੀਅਤ

(ਪ੍ਰਕਿਰਤੀ) ਦਾ ਵਰਣਨ ਕਰਦੇ ਹਨ ਅਤੇ ਨਾ ਹੀ ਕਿਸੇ ਸਿਫ਼ਾਤ ਨੂੰ ਮਹਿਦੂਦ (ਸੀਮਤ) ਸਮਝਦੇ ਹਨ, ਜਦੋਂ ਕਿ ਅਹਿਲੇ ਬਿਦਾਅਤ (ਬਿਦਾਅਤ ਦੇ ਪੈਰੋਕਾਰ), ਜਹਮੀਆ, ਮੁਅਤਾਜ਼ਿਲਾ ਅਤੇ ਖਵਾਰਿਜ਼ ਸਾਰੇ ਇਨ੍ਹਾਂ ਗੁਣਾਂ ਤੋਂ ਇਨਕਾਰ ਕਰਦੇ ਹਨ ਅਤੇ ਕਿਸੇ ਸਿਫ਼ਾਤ ਨੂੰ ਹਕੀਕਤ ਤੇ ਨਹੀਂ ਮੰਨਦੇ।
ਇਹਨਾਂ (ਗੁੰਮਰਾਹਾਂ) ਦਾ ਮੰਨਣਾ ਹੈ ਕਿ ਜਿਹੜੇ ਲੋਕ ਇਨ੍ਹਾਂ ਗੁਣਾਂ ਨੂੰ ਮੰਨਦੇ ਹਨ ਉਹ ਮਸ਼ੱਬਿਹ (ਤਸ਼ਬੀਹ ਦੇਣ ਵਾਲੇ, ਸਮਾਨਤਾ ਕਰਨ ਵਾਲੇ) ਹਨ, ਜਦਕਿ ਅਹਿਲੇ ਸੁੰਨਤ ਦਾ ਕਹਿਣਾ ਹੈ ਕਿ ਜਿਹੜੇ ਲੋਕ ਇਨ੍ਹਾਂ ਗੁਣਾਂ ਤੋਂ ਇਨਕਾਰ ਕਰਦੇ ਹਨ ਉਹ ਅਸਲ ਵਿੱਚ ਅੱਲ੍ਹਾ ਦੀ ਜਾਤ ਦੇ ਇਨਕਾਰੀ ਹਨ।
ਹੱਕ ਤਾਂ ਉਹੀ ਹੈ ਜੋ ਕਿਤਾਬ ਅਤੇ ਸੁੰਨਤ ਦੀ ਪੈਰਵੀ ਕਰਨ ਵਾਲੇ, ਸੁੰਨਤ ਦੇ ਇਮਾਮਾਂ ਦੁਆਰਾ ਬਿਆਨ ਕੀਤਾ ਗਿਆ ਹੈ। (ਅਤ-ਤਮਹੀਦ: 144/7)

## 10. ਮਿਸਰ ਦੇ ਇਤਿਹਾਸਕਾਰ, ਅੱਲਾਮਾ ਅਬੁਲ ਅੱਬਾਸ ਅਹਿਮਦ ਬਿਨ ਅਲੀ, ਮਕਰੀਜ਼ੀ (584)

ਅੱਲ੍ਹਾ ਦੇ ਸਿਫ਼ਾਤ (ਗੁਣ) ਬਾਰੇ, ਇਮਾਮਾਂ ਦੀ ਰਾਏ ਇਸ ਤਰ੍ਹਾਂ ਬਿਆਨ ਕਰਦੇ ਹਨ: ਅਹਿਲੇ ਇਸਲਾਮ (ਮੁਸਲਮਾਨਾਂ ਦੇ ਅਕੀਦੇ), ਇਸਲਾਮ ਦੀ ਸ਼ੁਰੂਆਤ ਤੋਂ ਲੈ ਕੇ ਅਸ਼ਅਰੀ ਮਜਹਬ ਦੇ ਫੈਲਣ ਤੱਕ

ਜਦੋਂ ਅੱਲ੍ਹਾ ਤਾਅਲਾ ਨੇ ਮੁਹੰਮਦ ਅਰਬੀ ਨੂੰ ਸਾਰੀ ਮਨੁੱਖਜਾਤੀ ਲਈ ਇੱਕ ਰਸੂਲ ਵਜੋਂ ਭੇਜਿਆ, ਤਾਂ ਅੱਲ੍ਹਾ ਤਾਅਲਾ ਨੇ ਉਹਨਾਂ ਨੂੰ ਆਪਣੀਆਂ ਉਹ ਸਿਫ਼ਾਤ (ਗੁਣ) ਬਿਆਨ ਕੀਤੇ, ਜੋ ਕਿ ਅੱਲ੍ਹਾ ਤਾਅਲਾ ਨੇ ਆਪਣੇ ਲਈ ਪਵਿੱਤਰ ਕੁਰਆਨ ਵਿੱਚ, ਜੋ ਮੁਹੰਮਦ ਅਰਬੀ ਦੇ ਸੀਨੇ ਉੱਤੇ, ਜਿਬਰਾਈਲ ਅਮੀਨ ਲੇ ਕੇ ਉੱਤਰੇ ਸਨ, ਵਿੱਚ ਬਿਆਨ ਕੀਤੇ,
ਤਾਂ ਅਰਬ ਬੱਦੂਆਂ ਜਾਂ ਪੱਕੇ ਤੌਰ ਤੇ ਰਹਿਣ ਵਾਲੇ (ਬੱਦੂਆਂ ਦੇ ਮੁਕਾਬਲੇ ਜਿਆਦਾ ਵਿਕਸਿਤ ਸਮਾਜ) ਵਿੱਚੋਂ ਕਿਸੇ ਨੇ ਵੀ ਇਹਨਾਂ ਸਿਫ਼ਾਤਾਂ ਦੇ ਅਰਥਾਂ ਬਾਰੇ ਸਵਾਲ ਨਹੀਂ ਕੀਤਾ।

ਹਾਂ! ਲੋਕ ਨਮਾਜ਼, ਜ਼ਕਾਤ, ਹੱਜ, ਰੋਜ਼ੇ ਅਤੇ ਇਸ ਤਰ੍ਹਾਂ ਦੇ ਹੋਰ ਮੁੱਦਿਆਂ ਬਾਰੇ ਸਵਾਲ ਪੁੱਛਦੇ ਸਨ, ਜਿਨ੍ਹਾਂ ਵਿਚ ਅੱਲ੍ਹਾ ਦਾ ਕੋਈ ਹੁਕਮ ਨਹੀਂ ਆਇਆ ਸੀ।
ਇਸੇ ਤਰ੍ਹਾਂ ਉਹ ਕਿਆਮਤ (ਪੁਨਰ-ਉਥਾਨ), ਜੰਨਤ, ਜਹੰਨਮ ਬਾਰੇ ਸਵਾਲ ਪੁੱਛਦੇ ਰਹਿੰਦੇ ਸੀ।
(ਪਰ ਗੁਣਾਂ ਬਾਰੇ ਕਦੇ ਕੋਈ ਸਵਾਲ ਨਹੀਂ ਪੁੱਛਦਾ ਸੀ), ਕਿਉਂਕਿ ਜੇ ਕੋਈ ਰੱਬ ਦੇ ਗੁਣਾਂ ਬਾਰੇ ਨਬੀ ﷺ ਨੂੰ ਪੁੱਛਦਾ, ਤਾਂ ਉਹ ਉਸੇ ਤਰ੍ਹਾਂ (ਹਦੀਸ ਵਿੱਚ) ਪ੍ਰਸਾਰਿਤ ਹੋ ਜਾਂਦੇ ਜਿਵੇਂ ਹੋਰ ਚੀਜ਼ਾਂ (ਹਦੀਸ ਵਿੱਚ) ਪ੍ਰਸਾਰਿਤ ਹੋਈਆਂ ਹਨ,
ਉਦਾਹਰਣ ਵਜੋਂ, ਹਲਾਲ ਹਰਾਮ ਦੇ ਨਿਯਮ, ਤਰਗੀਬ (ਪ੍ਰੇਰਣਾ) ਅਤੇ ਤਰਹੀਬ, ਕਯਾਮਤ ਦੀ ਸਥਿਤੀ ਬਾਰੇ, ਜੰਗ ਅਤੇ ਫਿਤਨੇ ਅਤੇ ਅਜਿਹੀਆਂ ਚੀਜ਼ਾਂ ਜੋ ਹਦੀਸ ਦੀਆਂ ਕਿਤਾਬਾਂ, ਜਾਮੇ, ਮੁਅਜ਼ਮ ਅਤੇ ਮਸਾਨੀਦ ਵਿੱਚ ਮੌਜੂਦ ਹਨ।

ਜੇਕਰ ਤੁਸੀਂ ਸਹੀ (ਪ੍ਰਮਾਣਿਕ) ਹਦੀਸ ਅਤੇ ਸਲਫ਼ ਦੀਆਂ ਪਰੰਪਰਾਵਾਂ ਨੂੰ ਧਿਆਨ ਨਾਲ ਵੇਖਦੇ ਹੋ, ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਿਸੇ ਸਹੀ ਜਾਂ ਜਈਫ਼ (ਕਮਜ਼ੋਰ) ਹਦੀਸ ਵਿੱਚ ਵੀ ਇਸ (ਸਿਫ਼ਾਤ ਏ ਬਾਰੀ ਤਾਅਲਾ) ਦੇ ਅਰਥ ਦਾ ਜ਼ਿਕਰ ਨਹੀਂ ਕੀਤਾ ਗਿਆ ਹੈ।
ਇੰਨੇ ਸਾਰੇ ਸਹਾਬਾ ਸਨ, ਪਰ ਇੱਕ ਵੀ ਅਜਿਹਾ ਨਹੀਂ ਦੇਖਿਆ ਗਿਆ, ਜਿਸ ਨੇ ਨਬੀ ﷺ ਤੋਂ ਕੁਰਆਨ ਅਤੇ ਹਦੀਸ ਵਿੱਚ ਬਿਆਨ ਹੋਏ, ਰੱਬ ਦੇ ਗੁਣਾਂ, ਦੇ ਅਰਥਾਂ ਬਾਰੇ ਪੁੱਛਿਆ ਹੋਵੇ, ਬਲਕਿ ਉਹ ਸਾਰੇ ਇਹਦੇ ਮਾਅਨੇ ਜਾਣਦੇ ਸਨ।
ਅਤੇ ਉਹ ਸਿਫ਼ਾਤ ਏ ਬਾਰੀ ਤਾਅਲਾ ਬਾਰੇ ਚਰਚਾ ਨਹੀਂ ਕਰਦੇ ਸਨ।
ਜੀ ਹਾਂ, ਕਿਸੇ ਇੱਕ ਵੀ ਸਹਾਬੀ ਨੇ ਸਿਫ਼ਾਤ ਏ ਜਾਤੀਆ ਅਤੇ ਸਿਫ਼ਾਤ ਏ ਫੈਲਿਆ (ਵਿਅਕਤੀਗਤ ਗੁਣਾਂ ਅਤੇ ਕਾਰਜਸ਼ੀਲ ਗੁਣਾਂ) ਵਿੱਚ ਅੰਤਰ ਨਹੀਂ ਕੀਤਾ।
ਉਦਾਹਰਣ ਵਜੋਂ:

ਇਲਮ (ਗਿਆਨ), ਕੁਦਰਤ (ਸ਼ਕਤੀ), ਹਯਾਤ (ਜੀਵਨ), ਇਰਾਦਾ (ਇੱਛਾ), ਸੁਣਨ ਅਤੇ ਦ੍ਰਿਸ਼ਟੀ, ਕਲਾਮ, ਮਹਿਮਾ, ਇਕਰਾਮ, ਅਨੰਦ, ਇਨਾਮ, ਸਨਮਾਨ ਅਤੇ ਮਹਾਨਤਾ ਆਦਿ ਸਿਫ਼ਾਤ ਨੂੰ ਬਿਆਨ ਕੀਤਾ।
ਸਲਫ਼ ਇਸ ਬਾਰੇ ਇੱਕ ਹੀ ਗੱਲ 'ਤੇ ਸਹਿਮਤ ਹਨ।

ਇਸੇ ਤਰ੍ਹਾਂ ਜੋ ਗੁਣ ਅੱਲ੍ਹਾ ਨੇ ਆਪਣੇ ਆਪ ਲਈ ਬਿਆਨ ਕੀਤੇ ਹਨ, ਸਲਫ਼ ਵੀ ਇਨ੍ਹਾਂ ਚੀਜ਼ਾਂ ਨੂੰ ਅੱਲ੍ਹਾ ਦੇ ਲਈ ਮੰਨਦੇ ਹਨ,
ਉਦਾਹਰਣ ਵਜੋਂ: ਵਜ (ਚਿਹਰਾ), ਯਦ (ਹੱਥ), ਆਦਿ, ਹਾਲਾਂਕਿ, ਉਹ ਨਾਲ ਹੀ (ਤਸ਼ਬੀਹ) ਸਮਾਨਤਾ ਨੂੰ ਨਕਾਰਦੇ ਵੀ ਹਨ।

ਸਲਫ਼-ਸਾਲੀਹੀਨ ਦੇ ਇਮਾਮ ਅੱਲ੍ਹਾ ਦੇ ਗੁਣਾਂ ਬਾਰੇ ਤਸ਼ਬੀਹ (ਸਮਾਨਤਾ) ਕੀਤੇ ਬਿਨਾਂ ਅੱਲ੍ਹਾ ਦੀਆਂ ਸਿਫ਼ਾਤ (ਗੁਣਾਂ) ਦੀ ਪੁਸ਼ਟੀ ਕਰਦੇ ਹਨ।
ਅਤੇ ਬਿਨਾਂ ਤਾਤੀਲ (ਇਨਕਾਰ) ਦੇ ਅੱਲ੍ਹਾ ਤਾਅਲਾ ਦੀ ਪਾਕੀ ਬਿਆਨ ਕਰਦੇ ਹਨ,ਉਹਨਾਂ ਵਿੱਚੋਂ ਕਿਸੇ ਨੇ ਵੀ ਇਹਨਾਂ ਸਿਫ਼ਾਤ ਦੀ ਤਾਵੀਲ ਨਹੀਂ ਕੀਤੀ
ਸਲਫ਼ ਸਮੂਹਿਕ (ਇੱਜਮਾਈ) ਤੌਰ 'ਤੇ ਸਾਰੇ ਗੁਣਾਂ ਦਾ ਉਸੇ ਤਰ੍ਹਾਂ ਬਿਆਨ ਕਰਦੇ ਹਨ ਜਿਵੇਂ ਉਹ ਦਰਜ ਕੀਤੇ ਗਏ ਹਨ।
ਅੱਲ੍ਹਾ ਦੀ ਏਕਤਾ ਅਤੇ ਮੁਹੰਮਦ ਦੇ ਨਬੀ ﷺ ਹੋਣ ਦੀ ਪੁਸ਼ਟੀ ਲਈ, ਅੱਲ੍ਹਾ ਦੀ ਕਿਤਾਬ ਤੋਂ ਇਲਾਵਾ ਕਿਸੇ ਹੋਰ ਸਰੋਤ ਦੀ ਵਰਤੋਂ ਨਹੀਂ ਕਰਦੇ।ਸਲਫ਼ ਦੇ ਇਹ ਲੋਕ,ਅਹਿਲੇ ਕਲਾਮ ਦੇ ਤਰੀਕਿਆਂ ਅਤੇ (ਫ਼ਲਸਫ਼ੀ ਬਕਵਾਸਾਂ) ਦਾਰਸ਼ਨਿਕ ਮੁੱਦਿਆਂ ਤੋਂ ਜਾਣੂ ਨਹੀਂ ਸਨ,
ਇਸ ਤਰ੍ਹਾਂ ਸਹਾਬਾ ਦਾ ਦੌਰ ਗੁਜਰ ਗਿਆ, ਇੰਨੇ ਲੰਬੇ ਸਮੇਂ ਤੋਂ ਬਾਅਦ, (ਤਕਦੀਰ) ਕਿਸਮਤ ਬਾਰੇ ਸਵਾਲ ਉੱਠਣੇ ਸ਼ੁਰੂ ਹੋ ਗਏ, ਹਾਲਾਂਕਿ ਇਹ ਸਮਝਣ ਵਾਲੀ ਗੱਲ ਸੀ ਕਿ ਅੱਲ੍ਹਾ ਨੇ ਆਪਣੀ ਨਿਰਧਾਰਤ ਕਰਦਾ ਤਕਦੀਰ ਉੱਪਰ, ਆਪਣੇ ਇਲਾਵਾ ਕਿਸੇ ਹੋਰ ਨੂੰ ਕੁਦਰਤ ਹੀ ਨਹੀਂ ਦਿੱਤੀ।

(ਅਲ-ਮੁਆਜ਼ ਵਲ-ਐਤਬਾਰ ਬੀ ਜਿਕਰ ਇਲ ਖਿਤਾਤ ਵਲ-ਅਸਾਰ: 188/4)

## 11. ਹਾਫ਼ਿਜ਼ ਜ਼ੱਹਬੀ (748) ਲਿਖਦੇ ਹਨ ਕਿ

ਲੋਕ ਸਹੀ ਅਕੀਦੇ ਅਤੇ ਸਲੀਮ ਫਿਤਰਤ ਉੱਪਰ ਸਨ, ਫਿਰ ਜਹਮ ਬਿਨ ਸਫ਼ਵਾਨ ਆਇਆ, ਉਸਨੇ ਅੱਲ੍ਹਾ ਅਤੇ ਅੱਲ੍ਹਾ ਦੀਆਂ ਸਿਫ਼ਾਤ ਬਾਰੇ ਅਜਿਹੀਆਂ ਗੱਲਾਂ ਸ਼ੁਰੂ

ਕਰ ਦਿੱਤੀਆਂ, ਜੋ ਰਸੂਲਾਂ ਅਤੇ ਨਾਜਿਲ ਕਰਦਾ ਕਿਤਾਬਾਂ ਦੇ ਖਿਲਾਫ ਸਨ, ਅਸੀਂ ਅੱਲ੍ਹਾ ਅੱਗੇ ਦੁਆ ਕਰਦੇ ਹਾਂ ਕਿ ਸਾਨੂੰ ਦੀਨ ਵਿੱਚ ਸਲਾਮਤੀ ਉੱਪਰ ਰੱਖੇ।
(ਤਾਰੀਖ ਅਲ ਇਸਲਾਮ 3/389)

## 12 .ਸੁਫਯਾਨ ਬਿਨ ਉਐਨਾ (198) ਫ਼ਰਮਾਉਂਦੇ ਹਨ :

“ਹਰ ਸਿਫ਼ਾਤ ਜੋ ਅੱਲ੍ਹਾ ਤਾਅਲਾ ਨੇ ਪਵਿੱਤਰ ਕੁਰਾਨ ਵਿਚ ਆਪਣੇ ਬਾਰੇ ਦੱਸੀ ਹੈ, ਉਸ ਦੀ (ਤਫ਼ਸੀਰ) ਵਿਆਖਿਆ ਇਹ ਹੈ ਕਿ ਇਸ ਦੀ ਤਿਲਾਵਤ (ਪਾਠ) ਕੀਤਾ ਜਾਵੇ, ਅਤੇ ਇਸ ਬਾਰੇ ਚੁੱਪੀ ਇਖਤਿਆਰ ਕਰਨੀ ਚਾਹੀਦੀ ਹੈ।
ਅਪਣਾਇਆ ਜਾਵੇ।

(ਅਲ-ਐਤਕਾਦ ਬੇਹਾਕੀ, ਪੰਨਾ 118, ਸਨਦ ਸਹੀ)

ਇਸ ਕੌਲ ਦੀ ਵਿਆਖਿਆ ਵਿੱਚ ਇਮਾਮ ਬੇਹਾਕੀ (458 ਏ.) ਕਹਿੰਦੇ ਹਨ।
ਸੁਫ਼ਯਾਨ ਬਿਨ ਉਯੈਨਾ ਦੇ ਇਸ ਕੌਲ ਦਾ ਅਰਥ ਹੈ ਕਿ ਅਜਿਹੀ (ਤਫ਼ਸੀਰ) ਵਿਆਖਿਆ ਤੋਂ ਬਚਣਾ, ਜੋ ਕੈਫ਼ੀਅਤ ਦੇ ਬਿਆਨ ਦੀ ਤਰਫ ਲੇ ਜਾਵੇ (ਸਥਿਤੀ ਦੇ ਵਰਣਨ ਦੀ ਤਰਫ ਲੇ ਜਾਵੇ) ਅਤੇ ਕੈਫ਼ੀਅਤ ਦੇ ਬਿਆਨ ਵਿੱਚ ਮੱਖਲੂਕ ਦੀ ਸਿਫ਼ਾਤ ਨਾਲ ਹਾਦਸ ਹੋਣ ਵਿੱਚ ਮੁਸ਼ਾਬਿਹਤ ਲਾਜਿਮ ਆਉਂਦੀ ਹੈ
(ਅਲ-ਐਤਕਾਦ ਬੇਹਾਕੀ, ਪੰਨਾ 118)

ਐਤਰਾਜ ਕੀਤਾ ਗਿਆ ਕਿ ਅਹਿਲੇ ਹਦੀਸ ਸਿਫ਼ਾਤ ਏ ਬਾਰੀ ਤਾਅਲਾ ਦੇ ਮਾਮਲੇ ਵਿੱਚ ਸਲਫ਼ ਦੇ ਮਨਹਜ ਤੇ ਨਹੀਂ ਹਨ ਤਾਂ ਇਸਦੇ ਜਵਾਬ ਵਿੱਚ

## 13.ਅੱਲਾਮਾ ਇਬਨ ਕੁਦਾਮਾ ਮਕਦਸੀ (620 ਏ.) ਲਿਖਦੇ ਹਨ

ਇਹ ਝੂਠ ਅਤੇ ਨਿੰਦਿਆ ਹੈ ਅਤੇ ਸ਼ਰਮ ਅਤੇ ਦੀਨ ਤੋਂ ਖਾਲੀ ਕਿਸੇ ਵਿਅਕਤੀ ਦਾ (ਸਾਡੇ ਉੱਪਰ) ਇਲਜਾਮ ਹੈ। ਉਹ ਸਾਨੂੰ ਇੱਕ ਵੀ ਗੱਲ ਅਜਿਹੀ ਦੱਸ ਦੇਣ ਜੋ ਅਸੀਂ ਆਪਣੇ ਆਪ ਬਣਾ ਲਈ ਹੈ ਜਾਂ ਕੁਝ ਅਜਿਹਾ ਜਿਸ ਵਿੱਚ ਅਸੀਂ ਆਪਣੇ ਸਲਫ਼ ਦਾ

ਵਿਰੋਧ ਕੀਤਾ ਹੈ। ਜੇ ਉਹ ਕਹਿੰਦਾ ਹੈ ਕਿ ਤੁਸੀਂ ਆਇਤਾਂ ਅਤੇ ਹਦੀਸ ਵਿੱਚ ਅੱਲ੍ਹਾਦੇ ਗੁਣਾਂ ਦੀ ਤਾਵੀਲ ਨਹੀਂ ਕਰਦੇ, ਜਦੋਂ ਕਿ ਸਲਫ਼ ਉਨ੍ਹਾਂ ਦੀ ਤਾਵੀਲ ਕਰਦੇ ਸੀ, ਤਾਂ ਅਜਿਹਾ ਵਿਅਕਤੀ ਝੂਠ ਬੋਲਦਾ ਹੈ, ਨਿੰਦਿਆ ਕਰਦਾ ਹੈ ਅਤੇ ਸਲਫ਼ ਉੱਪਰ ਬਹੁਤ ਵੱਡਾ ਝੂਠ ਬੰਨ ਰਿਹਾ ਹੈ। ਇਸ ਵਿੱਚ ਕੋਈ ਵਿਵਾਦ ਨਹੀਂ ਹੈ ਕਿ ਸਲਫ਼ ਦਾ ਮਜਹਬ ਗੁਣਾਂ ਨੂੰ ਮੰਨਣਾ ਸੀ ਨਾ ਕਿ ਉਹਨਾਂ ਦੀ ਤਾਵੀਲ-ਤਮਸੀਲ ਕਰਨਾ। ਫਿਰ ਮੂਲ (ਅਸਲ) ਤਾਂ ਤਾਵੀਲ ਨਾ ਕਰਨਾ ਹੀ ਹੋਇਆ ਇਸ ਲਈ ਜੋ ਕੋਈ ਵੀ ਇਹ ਦਾਅਵਾ ਕਰਦਾ ਹੈ ਕਿ ਸਲਫ਼ ਤਾਵੀਲ ਕਰਦੇ ਸਨ,
ਉਸਨੂੰ ਆਪਣੀ ਗੱਲ 'ਤੇ ਦਲੀਲ ਪੇਸ਼ ਕਰਨੀ ਚਾਹੀਦੀ ਹੈ, ਸਲਫ਼ ਦੀ ਸਥਿਤੀ ਨੂੰ ਕੇਵਲ ਹਦੀਸ ਅਤੇ ਰਵਾਇਤਾਂ ਦੁਆਰਾ ਸਾਬਤ ਕੀਤਾ ਜਾ ਸਕਦਾ ਹੈ,
ਇਸ ਲਈ ਉਹ ਸਾਨੂੰ ਅੱਲ੍ਹਾ ਦੇ ਨਬੀ ﷺ ਤੋਂ ,ਜਾਂ ਕਿਸੇ ਸਹਾਬੀ,ਕਿਸੇ ਤਾਬੀ, ਜਾਂ ਕਿਸੇ ਸਿਕਾ ਇਮਾਮ ਤੋਂ ਅਜਿਹਾ ਬਿਆਨ ਪੇਸ਼ ਕਰਨ। ,
ਅਜਿਹੇ ਦਾਅਵੇ ਤਾਂ ਅਹਲੁਲ ਕਲਾਮ ਕਰਦੇ ਹਨ, ਜੋ ਰਵਾਇਤ ਦੇ ਮਾਮਲੇ ਵਿੱਚ ਸਭ ਤੋਂ ਵੱਡੇ ਜਾਹਿਲ (ਅਣਜਾਣ) ਹਨ, ਹਦੀਸਾਂ ਬਾਰੇ ਸਭ ਤੋਂ ਘੱਟ ਇਲਮ ਹਨ ਅਤੇ ਹਦੀਸਾਂ ਨੂੰ ਸਭ ਤੋਂ ਵੱਧ ਛੱਡਣ ਵਾਲੇ ਹਨ।
ਉਹਨਾ ਨੂੰ ਇਹਨਾਂ ਗੱਲਾਂ ਬਾਰੇ ਕੀ ਇਲਮ?
ਜਿਹੜੇ (ਝੂਠੇ ਲੋਕ) ਸਲਫ਼ ਤੋਂ ਅਜਿਹੀਆਂ ਗੱਲਾਂ ਦਾ ਦਾਅਵਾ ਕਰਦੇ ਹਨ, ਉਨ੍ਹਾਂ ਦੀਆਂ ਪਰੰਪਰਾਵਾਂ ਨੂੰ ਸਵੀਕਾਰ ਹੀ ਨਹੀਂ ਕੀਤਾ ਜਾਂਦਾ ਅਤੇ ਨਾ ਹੀ ਉਹ ਲੋਕ ਇਸਦੇ ਯੋਗ ਹਨ। ਇਹ ਲੋਕ ਤਾਂ ਝੂਠ, ਤੂਫਾਨ ਅਤੇ ਧੋਖੇਬਾਜੀ ਦੇ ਮਾਹਿਰ ਹਨ।

ਇਸ ਗੱਲ (ਕਿ ਸਲਫ਼ ਤਾਵੀਲ ਨਹੀਂ ਕਰਦੇ ਸੀ) ਨੂੰ ਤਾਂ ਅਹਿਲੇ ਸੁੰਨਤ ਦੇ ਨਾਲ ਨਾਲ ਅਹਿਲੇ ਬਿਦਾਅਤ ਵੀ ਮੰਨਦੇ ਹਨ ਕਿ ਸਲਫ਼ ਰੱਬ ਦੇ ਗੁਣਾਂ ਬਾਰੇ ਇਹੀ ਅਕੀਦਾ ਰੱਖਦੇ ਸਨ ਕਿ, ਇਹਨਾਂ ਸਿਫ਼ਾਤ ਨੂੰ ਸਾਬਤ ਮੰਨਿਆ ਜਾਵੇ,ਅਤੇ ਜਿਵੇਂ ਇਹ ਬਿਆਨ ਹੋਈਆਂ ਹਨ ਉਸੇ ਤਰ੍ਹਾਂ ਇਮਾਨ ਲਿਆਂਦਾ ਜਾਵੇ,ਸਿਫ਼ਾਤ ਦਾ ਇਕਰਾਰ ਕਰਨ ਵਾਲੇ ਨੂੰ ਤਸਲੀਮ ਕੀਤਾ ਜਾਵੇ, ਅਤੇ ਇਹਨਾਂ ਸਿਫ਼ਾਤ ਦੀ ਤਫ਼ਸੀਰ (ਕੈਫ਼ੀਅਤ ਵਾਲੀ) ਵਿੱਚ ਨਾ ਪਿਆ ਜਾਵੇ, ਸਲਫ਼ ਤੋਂ ਅਜਿਹੀਆਂ ਮੁਜਮਲ ਰਵਾਇਤਾਂ ਹੀ ਮਿਲਦੀਆਂ ਹਨ
(ਤਹਿਰੀਮ ਅਲ-ਨਜ਼ਰ ਫੀ ਕੁਤੁਬ ਅਲ ਕਲਾਮ: 10-11)

## ਅੱਲ੍ਹਾ ਤਾਅਲਾ ਦੇ ਗੁਣਾ (ਸਿਫ਼ਾਤ) ਬਾਰੇ ਸਲਫ਼ ਦਾ ਤਰੀਕਾ

ਸਲਫ਼ ਏ ਸਾਲੀਹੀਨ ਅੱਲ੍ਹਾ ਤਾਅਲਾ ਦੇ ਗੁਣਾਂ (ਸਿਫ਼ਾਤਾਂ) ਨੂੰ ਉਸੇ ਤਰ੍ਹਾਂ ਸਾਬਤ ਕਰਦੇ ਸਨ ਜਿਵੇਂ ਕਿ ਪਵਿੱਤਰ ਕੁਰਆਨ ਅਤੇ ਸਹੀ (ਪ੍ਰਮਾਣਿਕ) ਹਦੀਸ ਵਿੱਚ ਵਰਣਨ ਕੀਤਾ ਗਿਆ ਹੈ। ਉਨ੍ਹਾਂ ਨੇ ਅੱਲ੍ਹਾ ਤਾਅਲਾ ਦੇ ਕਿਸੇ ਵੀ ਗੁਣ ਦਾ ਇਨਕਾਰ ਨਹੀਂ ਕੀਤਾ ਅਤੇ ਨਾ ਹੀ ਕਿਸੇ ਗੁਣ ਦੀ ਤੁਲਨਾ (ਮੱਖਲੂਕ) ਜੀਵਾਂ ਦੇ ਗੁਣਾਂ ਨਾਲ ਕੀਤੀ।

ਸਲਫ਼ ਅੱਲ੍ਹਾ ਦੇ ਗੁਣਾਂ ਦੇ ਅਰਥਾਂ ਉੱਪਰ ਇਮਾਨ ਰੱਖਦੇ ਸਨ, ਅਤੇ ਉਹਨਾਂ ਵਿੱਚ ਤਫ਼ਵੀਜ ਨਹੀਂ ਕਰਦੇ ਸਨ, ਸਗੋਂ ਗੁਣਾਂ ਦੀ ਕੈਫ਼ੀਅਤ (ਸਥਿਤੀ) ਦਾ ਮਾਮਲਾ ਅੱਲ੍ਹਾ ਦੇ ਸਪੁਰਦ ਕਰਦੇ ਸਨ।

### 1.ਇਮਾਮ ਤਿਰਮਿਜੀ (279) ਬਿਆਨ ਕਰਦੇ ਹਨ

ਇਸੇ ਤਰ੍ਹਾਂ ਦੀਆਂ ਬਹੁਤ ਸਾਰੀਆਂ ਹਦੀਸਾਂ ਨਬੀ ﷺ ਤੋਂ ਬਿਆਨ ਕੀਤੀਆਂ ਗਈਆਂ ਹਨ।
ਜਿਸ ਵਿੱਚ ਰੱਬ ਦੇ ਦੀਦਾਰ (ਦਰਸ਼ਨ) ਦਾ ਜ਼ਿਕਰ ਹੈ ਕਿ ਲੋਕ ਆਪਣੇ ਰੱਬ ਦਾ ਦੀਦਾਰ ਕਰਨਗੇ ਕਦਮ ਅਤੇ ਇਸੇ ਤਰਾਂ ਦੀਆਂ (ਹੋਰ ਸਿਫ਼ਾਤ) ਦਾ ਵੀ ਜ਼ਿਕਰ ਹੈ, ਇਸ ਸਬੰਧ ਵਿਚ ਅਹਿਲੇ ਇਲਮ ਇਮਾਮਾਂ ਜਿਵੇਂ ਕੇ ਸੂਫ਼ਿਆਨ ਸ਼ੌਰੀ, ਮਾਲਿਕ ਬਿਨ ਅਨਸ, ਇਬਨੇ ਮੁਬਾਰਕ, ਸੂਫ਼ਿਆਨ ਇਬਨੇ ਉਯੈਨਾ ਅਤੇ ਵਕੀ ਆਦਿ ਦਾ ਮਸਲਕ ਇਹ ਹੈ ।
ਕਿ ਉਹ ਇਹ ਗੱਲਾਂ ਬਿਆਨ ਕਰਦੇ ਹਨ ਅਤੇ ਕਹਿੰਦੇ ਹਨ: (ਇਸ ਤਰਾਂ ਦੀਆਂ) ਇਹ ਹਦੀਸਾਂ ਆਈਆਂ ਹਨ ਅਤੇ ਅਸੀਂ ਇਹਨਾਂ ਵਿੱਚ ਇਮਾਨ ਰੱਖਦੇ ਹਾਂ। ਪਰ ਅੱਲਾਹ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਦੀ ਕੈਫ਼ੀਅਤ (ਸਥਿਤੀ -ਕਿੱਦਾਂ ਹਨ,ਕਿਵੇਂ ਹਨ ਵਗ਼ੈਰਾ) ਬਾਰੇ ਕੁਝ ਨਹੀਂ ਕਿਹਾ ਜਾਵੇਗਾ। ਮੁਹੱਦੀਸੀਨ ਦਾ (ਵੀ) ਮਸਲਕ ਇਹ ਹੈ ਕਿ ਇਹ ਚੀਜ਼ਾਂ ਉਸੇ ਤਰਾਂ ਰਵਾਇਤ (ਬਿਆਨ) ਕੀਤੀਆਂ ਜਾਣਗੀਆਂ ਜਿਵੇਂ ਵਾਰਿਦ ਹੋਈਆਂ ਹਨ , ਇਹਨਾਂ ਸਿਫਾਤਾਂ ਦੀ ਕੋਈ ਵੀ (ਬਾਤਿਲ) (ਤਾਵੀਲ)

ਵਿਆਖਿਆ ਨਹੀਂ ਕੀਤੀ ਜਾਵੇਗੀ (ਮਤਲਬ ਨਾ ਤਾਤੀਲ , ਨਾ ਗਲਤ ਤਾਵੀਲ , ਨਾ ਤਹਿਰੀਫ਼ , ਨਾ ਤਮਸੀਲ, ਨਾ ਤੈਯਕੀਫ਼) ਅਤੇ ਨਾ ਹੀ ਇਸ ਵਿੱਚ ਕੋਈ ਵਹਿਮ ਪੈਦਾ ਕੀਤਾ ਜਾਵੇਗਾ ਅਤੇ ਨਾ ਹੀ ਇਹਨਾਂ (ਸਿਫਾਤਾਂ ਦੀ) ਕੈਫ਼ੀਅਤ (ਸਥਿਤੀ) ਬਾਰੇ ਪੁੱਛਿਆ ਜਾਵੇਗਾ। ਅਹਿਲੇ ਇਲਮ ਨੇ ਇਹੀ ਮਸਲਕ ਅਪਣਾ ਲਿਆ ਹੈ ਅਤੇ ਲੋਕ ਵੀ ਇਸ ਵੱਲ ਚਲੇ ਹਨ,

ਤਿਰਮੀਜ਼ੀ 2557 (ਸਹੀ)

2. ਵਲੀਦ ਬਿਨ ਮੁਸਲਿਮ (195) ਬਿਆਨ ਕਰਦੇ ਹਨ:

ਇਮਾਮ ਔਜ਼ਾਈ, ਇਮਾਮ ਮਲਿਕ, ਇਮਾਮ ਸੁਫ਼ਯਾਨ ਥੋਰੀ ਅਤੇ ਇਮਾਮ ਲੈਥ ਬਿਨ ਸਾਦ ਨੂੰ ਇਹਨਾਂ ਹਦੀਸਾਂ ਬਾਰੇ ਪੁੱਛਿਆ ਗਿਆ। ਜੋ ਸਮਾਨਤਾ ਬਾਰੇ ਹਨ, ਤਾਂ ਉਹਨਾ ਨੇ ਕਿਹਾ: ਇਹਨਾਂ ਹਦੀਸਾਂ ਵਿੱਚ ਉਸੇ ਤਰ੍ਹਾਂ ਇਮਾਨ ਰੱਖੋ  ਜਿਵੇਂ ਇਹ ਬਿਆਨ ਹੋਈਆਂ ਹਨ, ਕੋਈ ਵੀ ਕੈਫ਼ੀਅਤ ਬਿਆਨ ਕਿਤੇ ਬਿਨਾਂ (ਕਿਸੇ ਵੀ ਸਥਿਤੀ ਦਾ ਵਰਣਨ ਕਿਤੇ ਬਿਨਾਂ)

(ਬੇਹਕੀ ਅਲ-ਅਸਮਾ ਵ ਸਫਾਤ: 935, ਬੇਹਾਕੀ ਅਲ-ਐਤਕਾਦ 116, ਬੇਹਕੀ ਅਲ-ਸੁਨਾਨ ਅਲ-ਕੁਬਰਾ: 2/3,  ਅਸ ਸ਼ਰੀਆ ਅਜੁੱਰੀ, ਪੰਨਾ 314, ਸਨਦ ਸਹੀ)

3. ਇਮਾਮ ਔਜ਼ਾਈ (157) ਬਿਆਨ ਕਰਦੇ ਹਨ:

"ਇਮਾਮ ਮਕਹੂਲ ਅਤੇ ਇਮਾਮ ਜ਼ੂਹਰੀ ਕਹਿੰਦੇ ਸਨ, '(ਰੱਬ ਦੇ ਗੁਣਾਂ) ਵਾਲੀ ਹਦੀਸ ਉੱਪਰ ਉਸੇ ਤਰ੍ਹਾਂ ਇਮਾਨ ਰੱਖੋ ਜਿਸ ਤਰ੍ਹਾਂ ਉਨ੍ਹਾਂ ਵਿਚ ਬਿਆਨ ਕੀਤਾ ਗਿਆ ਹੈ ।

(ਬੇਹਕੀ ਅਲ-ਅਸਮਾ ਵ ਸਫਾਤ: 954, ਇਬਨ ਅਬੀ ਖੱਸਾਇਮ  ਤਾਰੀਖ ਅਲ-ਕਬੀਰ: 3383,ਸਨਦ ਸਹੀ)

### 4. ਕਵਾਮ ਅਸ ਸੁੰਨਾਹ ਵਾਲੇ ਅਲ-ਅਸ਼ਬਾਨੀ (535) ਬਿਆਨ ਕਰਦੇ ਹਨ:

ਇਮਾਮ ਮਕਹੂਲ ਅਤੇ ਇਮਾਮ ਜ਼ੁਹਰੀ ਨੇ ਕਿਹਾ ਹੈ ਕਿ ਅੱਲ੍ਹਾ ਦੇ ਗੁਣਾਂ ਬਾਰੇ ਹਦੀਸ ਨੂੰ ਉਸੇ ਤਰ੍ਹਾਂ ਸਵੀਕਾਰ ਕਰਨਾ ਚਾਹੀਦਾ ਹੈ ਜਿਸ ਤਰ੍ਹਾਂ ਉਹ ਬਿਆਨ ਹੋਈ ਹੈ।
ਜੇ ਇਹ ਇਤਰਾਜ਼ ਕੀਤਾ ਜਾਵੇ ਕਿ ਜਿਸ ਚੀਜ਼ ਦੀ ਅਸਲੀਅਤ ਸਾਡੇ ਗਿਆਨ ਵਿਚ ਨਹੀਂ ਆਉਂਦੀ, ਉਸ ਵਿਚ ਸਾਡਾ ਇਮਾਨ ਕਿਵੇਂ ਸਹੀ ਹੋਵੇਗਾ?
ਤਾਂ ਇਸ ਦਾ ਜਵਾਬ ਇਹ ਹੋਵੇਗਾ ਕਿ ਜੇਕਰ ਅਸਲੀਅਤਅਤੇ ਕੈਫ਼ੀਅਤ ਦਾ ਪਤਾ ਨਾ ਵੀ ਹੋਵੇ ਤਾਂ ਵੀ ਸਾਡਾ ਇਮਾਨ ਉਸ ਕੰਮ ਬਾਰੇ ਸਹੀ ਹੋਵੇਗਾ ਜਿਸ ਬਾਰੇ ਇਮਾਨ ਰੱਖਣਾ ਸਾਡੇ ਲਈ ਫ਼ਰਜ਼ ਕੀਤਾ ਗਿਆ ਹੈ ਅਤੇ ਉਸ ਬਾਰੇ ਸਾਡਾ ਇਹ ਇਲਮ (ਗਿਆਨ) ਮੁਕੱਮਲ ਹੋਵੇਗਾ। ਜੋ ਸਾਡੇ ਉੱਤੇ ਲਾਜ਼ਮ ਕੀਤਾ ਗਿਆ ਹੈ।
ਜਿਵੇਂ ਕਿ ਸਾਨੂੰ ਅੱਲ੍ਹਾ ਦੇ ਫ਼ਰਿਸ਼ਤਿਆਂ, ਉਸ ਦੀਆਂ ਕਿਤਾਬਾਂ, ਉਸ ਦੇ ਨਬੀਆਂ, ਆਖ਼ਰੀ ਦਿਨ, ਜੰਨਤ ਅਤੇ ਇਸ ਦੀਆਂ ਬਖਸ਼ਿਸ਼ਾਂ, ਅਤੇ ਜਹੰਨਮ ਅਤੇ ਇਸ ਦੀਆਂ ਸਜ਼ਾਵਾਂ ਉੱਤੇ ਇਮਾਨ ਰੱਖਣ ਦਾ ਹੁਕਮ ਦਿੱਤਾ ਗਿਆ ਹੈ, ਪਰ ਸਾਨੂੰ ਹਰ ਚੀਜ਼ ਦਾ ਵਿਸਥਾਰ ਵਿੱਚ ਪੂਰਾ ਗਿਆਨ ਨਹੀਂ ਹੈ। ਸਾਨੂੰ ਇਹਨਾਂ ਗੱਲਾਂ ਵਿੱਚ ਇਮਾਨ ਰੱਖਣ ਦਾ ਹੀ ਹੁਕਮ ਹੈ।
(ਅਲ-ਹੁੱਜਾਹ ਫੀ ਬਯਾਨ ਅਲ-ਮਹੱਜਾਹ: 190/1)

ਸਲਫ਼ ਮਾਅਨੇ ਵਿੱਚ ਨਹੀਂ ਬਲਕਿ ਕੈਫ਼ੀਅਤ ਵਿੱਚ ਤਫ਼ਵੀਜ ਕਰਦੇ ਸਨ।
ਕੁੱਝ ਲੋਕ ਇਹ ਆਖਦੇ ਹਨ ਕਿ ਸਲਫ਼ ਮਾਅਨੇ ਵਿੱਚ ਤਫ਼ਵੀਜ ਕਰਦੇ ਸਨ ਜੋ ਕਿ ਬਿਲਕੁਲ ਗਲਤ ਹੈ। (ਉਹਨਾਂ ਦੀ ਤਫ਼ਵੀਜ ਸਿਰਫ਼ ਕੈਫ਼ੀਅਤ ਬਾਰੇ ਸੀ)

ਸ਼ੇਖ ਅਲ-ਇਸਲਾਮ ਇਬਨ ਤੈਮੀਆ (728) ਫ਼ਰਮਾਉਂਦੇ ਹਨ

ਕਿਸੇ ਲਈ ਵੀ ਇਹ ਸੰਭਵ ਨਹੀਂ ਹੈ, ਕਿ ਉਹ ਕਿਸੇ ਵੀ ਸਲਫ਼ ਤੋਂ ਕੁਝ ਵੀ ਅਜਿਹਾ ਨਕਲ ਕਰੇ ਕਿ ਉਹ ਅੱਲ੍ਹਾ ਤਾਅਲਾ ਦੇ ਅਰਸ਼ ਤੇ ਮੁਸਤਵੀ ਨਾ ਹੋਣ ਦਾ ਅਕੀਦਾ ਰੱਖਦੇ ਹੋਣ, ਜਾਂ ਅੱਲ੍ਹਾ ਤਾ ਅਲਾ ਦੀ ਸਿਫ਼ਾਤ ਸਮੀ, ਬਸੀਰ, ਸਿਫ਼ਾਤ ਏ ਯਦ ਆਦਿ ਦੇ ਹਕੀਕੀ ਹੋਣ ਦਾ ਇਨਕਾਰ ਕਰਦੇ ਹੋਣ (ਫ਼ਤਾਵਾ ਹਮਵਿਆ, ਪ 111)

### 5. ਇਮਾਮ ਵਕੀ ਬਿਨ ਜੱਰਾਹ (197) ਫ਼ਰਮਾਉਂਦੇ ਹਨ:

"ਇਸਮਾਈਲ ਬਿਨ ਅਬੀ ਖਾਲਿਦ, ਸੁਫਯਾਨ ਬਿਨ ਸਈਦ ਥਾਵਰੀ ਅਤੇ ਮਸਅਰ ਵਰਗੇ ਮਹਾਨ ਇਮਾਮਾਂ ਨੂੰ ਅਸੀਂ ਮਿਲੇ ਹਾਂ, ਉਹ ਇਨ੍ਹਾਂ ਹਦੀਸਾਂ ਨੂੰ ਬਿਆਨ ਕਰਦੇ ਸਨ, ਪਰ ਉਨ੍ਹਾਂ ਨੇ ਇਹਨਾਂ ਹਦੀਸਾਂ ਦੀ (ਗੁੰਮਰਾਹ ਫ਼ਿਰਕਿਆਂ ਵਾਲੀ) ਤਫ਼ਸੀਰ (ਵਿਆਖਿਆ) ਨਹੀਂ ਕੀਤੀ।"

(ਤਾਰੀਖ ਯਹਯਾ ਬਿਨੁ ਮਈਨ, ਅਦ-ਦੌਰੀ: 520/3, ਰਕਮ: 2543, ਅਲ-ਅਸਮਾ ਵਲ- ਸਫਾਤ ਅਲ-ਬੇਹਕੀ: 759, ਅਤੇ ਸਨਦ ਸਹੀ ਹੈ)

### 6. ਇਮਾਮ ਅਬੂ ਉਬੈਦ ਕਾਸਿਮ ਬਿਨ ਸਲਾਮ (224) ਫ਼ਰਮਾਉਂਦੇ ਹਨ:

ਅਸੀਂ ਸਿਫ਼ਾਤ (ਗੁਣਾਂ) ਵਾਲੀ ਹਦੀਸ ਦੀ ਤਫ਼ਸੀਰ (ਵਿਆਖਿਆ) ਨਹੀਂ ਕਰਦੇ, ਅਤੇ ਨਾ ਹੀ ਅਸੀਂ ਅਹਿਲੇ-ਸੁੰਨਾਹ ਨੂੰ ਤਫ਼ਸੀਰ ਕਰਦੇ ਦੇਖਿਆ ਹੈ।"

(ਅਲ-ਅਸਮਾ ਵਲ- ਸਫਾਤ, ਬੇਹਕੀ: 760, ਸਨਦ ਸਹੀ)

ਸ਼ੇਖ ਅਲ-ਇਸਲਾਮ ਇਬਨ ਤੈਮੀਆ (728) ਫ਼ਰਮਾਉਂਦੇ ਹਨ

"ਇਮਾਮ ਕਾਸਿਮ ਬਿਨ ਸਲਾਮ ਕਹਿ ਰਹੇ ਹਨ ਕਿ ਉਹਨਾਂ ਨੇ ਇੱਕ ਵੀ ਆਲਿਮ ਨਹੀਂ ਦੇਖਿਆ ਜੋ ਜਹਮੀਆ ਵਾਂਗ ਇਹਨਾਂ ਹਦੀਸਾਂ (ਸਿਫ਼ਾਤ ਵਾਲਿਆਂ) ਦੀ ਵਿਆਖਿਆ ਕਰਦਾ ਹੋਵੇ।"

(ਮਜਮੂਆ ਅਲ-ਫਤਾਵਾ: 51/5)

### 7. ਨਈਮ ਬਿਨ ਹੱਮਾਦ (228) ਫ਼ਰਮਾਉਂਦੇ ਹਨ

"ਜੋ ਕੋਈ ਵੀ ਅੱਲ੍ਹਾ ਤਾਅਲਾ ਨੂੰ ਕਿਸੇ ਮੱਖਲੂਕ ਦੇ (ਨਾਲ ਤਸ਼ਬੀਹ ਦਿੰਦਾ ਹੈ) ਸਮਾਨ ਕਰਦਾ ਹੈ, ਉਹ ਕਾਫ਼ਰ ਹੈ, ਅਤੇ ਜੋ ਕੋਈ ਵੀ ਅੱਲ੍ਹਾ ਦੇ ਗੁਣਾਂ ਤੋਂ ਇਨਕਾਰ ਕਰਦਾ ਹੈ, ਜੋ ਕਿ ਅੱਲ੍ਹਾ ਅਤੇ ਉਸਦੇ ਰਸੂਲ ਦੁਆਰਾ ਵਰਣਿਤ ਕੀਤੇ ਗਏ ਹਨ, ਉਹ ਵੀ ਕਾਫ਼ਰ ਹੈ."ਜਿਹੜੀਆਂ ਸਿਫ਼ਾਤ ਅੱਲ੍ਹਾ ਤਾਅਲਾ ਨੇ ਖੁਦ ਜਾਂ ਉਸ ਦੇ ਰਸੂਲ ਨੇ ਬਿਆਨ ਕੀਤੀਆਂ ਹਨ, ਉਹਨਾਂ ਵਿੱਚ ਸਮਾਨਤਾ (ਤਸ਼ਬੀਹ) ਲਾਜ਼ਿਮ ਨਹੀਂ ਆਉਂਦੀ.

(ਤਾਰੀਖ ਦਮਿਸ਼ਕ ਇਬਨੇ  ਅਸਾਕਿਰ: 163/62, ਸਨਦ ਸਹੀ)

## 8. ਹਾਫ਼ਿਜ਼ ਜ਼ੱਹਬੀ (748)

ਇਸ ਕੌਲ ਦੀ ਵਿਆਖਿਆ ਵਿੱਚ ਲਿਖਦੇ ਹਨ ,ਇਹ ਸ਼ਬਦ ਸਹੀ ਹਨ, ਅਸੀਂ ਸਮਾਨਤਾ (ਤਸ਼ਬੀਹ) ਅਤੇ ਇਨਕਾਰ (ਤਾਤੀਲ), ਦੋਹਾਂ ਚੀਜ਼ਾਂ ਤੋਂ ਅੱਲ੍ਹਾ ਦੀ ਪਨਾਹ ਮੰਗਦੇ ਹਾਂ , ਕੋਈ ਵੀ ਬੁੱਧੀਮਾਨ ਵਿਅਕਤੀ ਅੱਲ੍ਹਾ ਦੇ ਸਾਬਤ ਸੁਦਾ ਗੁਣਾਂ ਤੋਂ ਇਨਕਾਰ ਨਹੀਂ ਕਰ ਸਕਦਾ। ਹਾਲਾਂਕਿ, ਗੁਣਾਂ ਵਿੱਚ ਇਮਾਨ ਤੋਂ ਬਾਅਦ, ਦੋ ਚੀਜ਼ਾਂ ਮਹੱਤਵਪੂਰਨ ਹਨ

ਪਹਿਲੀ, ਉਹਨਾਂ ਦੀ ਤਾਵੀਲ (ਗਲਤ ਵਿਆਖਿਆ) ਕਰਨਾ ਅਤੇ ਉਹਨਾਂ ਨੂੰ, ਉਹਨਾਂ ਦੇ ਸਹੀ ਅਰਥਾਂ ਤੋਂ ਮੋੜਨਾ ਜਾਇਜ਼ ਨਹੀਂ ਹੈ, ਸਲਫ਼ ਏ ਸਾਲੀਹੀਨ ਨੇ ਨਾ ਤਾਂ ਇਹਨਾਂ ਸਿਫ਼ਾਤ ਦੀ ਤਾਵੀਲ (ਗਲਤ ਵਿਆਖਿਆ) ਕੀਤੀ ਅਤੇ , ਨਾ ਹੀ ਸ਼ਬਦਾਂ ਨੂੰ ਉਹਨਾਂ ਦੇ ਸਥਾਨਾਂ ਤੋਂ ਹਟਾਇਆ ਹੈ, ਸਗੋਂ ਉਨ੍ਹਾਂ 'ਤੇ ਇਮਾਨ ਲਿਆਂਦਾ ,ਅਤੇ ਜਿਵੇਂ ਇਹ ਸਿਫ਼ਾਤ (ਕੁਰਆਨ ਹਦੀਸ) ਵਿੱਚ ਵਾਰਿਦ ਹੋਈਆਂ,ਉਹਨਾਂ ਨੇ ਇਹਨਾਂ ਸਿਫ਼ਾਤ ਨੂੰ ਉਸੇ ਤਰ੍ਹਾਂ ਤਸਲੀਮ ਕਰ ਲਿਆ (ਮੰਨ ਲਿਆ) ,

ਦੂਜੀ ਮਹੱਤਵਪੂਰਨ ਗੱਲ ਅੱਲ੍ਹਾ ਦੇ ਗੁਣਾਂ ਨੂੰ ਮੰਨਣ ਵਿੱਚ ਹਦੋਂ ਲੰਘ ਜਾਣਾ, ਅਤੇ ਉਹਨਾਂ ਨੂੰ ਮਨੁੱਖੀ ਗੁਣਾਂ ਵਜੋਂ ਪੇਸ਼ ਕਰਨਾ ਅਤੇ ਮਨ ਵਿੱਚ ਉਹਨਾਂ ਦੀ ਸ਼ਕਲ ਸੂਰਤ (ਰੂਪ) ਬਨਾਉਣਾ। ਤਾਂ ਇਹ ਵੀ ਜਹਾਲਤ (ਅਗਿਆਨਤਾ) ਅਤੇ ਗੁੰਮਰਾਹੀ ਹੈ ਸਿਫਤ ਅਤੇ ਮੌਸੂਫ਼ ਦੇ ਤਾਬੇ ਹੁੰਦੀ ਹੈ , ਜਦੋਂ ਅਸੀਂ ਅੱਲ੍ਹਾ ਤਾਅਲਾ ਨੂੰ ਨਹੀਂ ਦੇਖਿਆ, ਅਤੇ ਨਾਂ ਹੀ ਕਿਸੇ ਨੇ ਸਾਨੂੰ ਦੱਸਿਆ ਕਿ ਉਸਨੇ ਅੱਲ੍ਹਾ ਨੂੰ ਦੇਖਿਆ ਹੈ , ਨਾਲ ਹੀ, ਪਵਿੱਤਰ ਕੁਰਾਨ ਨੇ ਵੀ ਦੱਸਿਆ ਹੈ ਕਿ ਅੱਲ੍ਹਾ ਤਾਅਲਾ ਦੀ ਮਿਸਲ ਕੋਈ ਚੀਜ ਨਹੀਂ (ਉਸ ਵਰਗਾ ਕੁਝ ਨਹੀਂ ਹੈ)
ਤਾਂ ਫਿਰ, ਸਾਡੇ ਮਨਾਂ ਵਿੱਚ ਅੱਲ੍ਹਾ ਦੀਆਂ ਸਿਫ਼ਾਤ ਦੀ ਕੈਫ਼ੀਅਤ ਦੀ ਪੁਸ਼ਟੀ ਕਰਨ ਲਈ ਕੀ ਗੁੰਜਾਇਸ਼ ਬਚਦੀ ਹੈ ? ਅਤੇ ਇਹੀ ਮਾਮਲਾ, ਉਸ ਦੇ ਪਵਿੱਤਰ ਗੁਣਾਂ ਦਾ ਵੀ ਹੈ ,ਅਸੀਂ ਉਨ੍ਹਾਂ ਦਾ ਇਕਰਾਰ ਕਰਦੇ ਹਾਂ, ਉਹਨਾਂ ਦੇ ਹੱਕ ਹੋਣ ਦਾ ਅਕੀਦਾ ਰੱਖਦੇ

ਹਾਂ, ਪਰ ਨਾ ਤਾਂ ਉਹਨਾਂ ਦੀ ਮਿਸਾਲ ਬਿਆਨ ਕਰਦੇ ਹਾਂ ਅਤੇ ਨਾ ਹੀ ਆਪਣੀ ਅਕਲ (ਮਨ ਵਿੱਚ) ਕੋਈ ਸ਼ਕਲ ਸੂਰਤ ਬਣਾਉਂਦੇ ਹਾਂ।
(ਸੀਅਰ ਆਲਮ ਅਨ ਨੁਬਲਾ: 610/10-611)

9. ਹਾਫਿਜ਼ ਇਬਨੇ ਕਸੀਰ (774) ਫ਼ਰਮਾਉਂਦੇ ਹਨ:

ਅੱਲ੍ਹਾ ਦੇ ਗੁਣਾਂ ਬਾਰੇ ਲੋਕਾਂ ਦੇ ਕਈ ਅਕਵਾਲ ਹਨ, ਜਿਨ੍ਹਾਂ ਨੂੰ ਤਫ਼ਸੀਲ ਨਾਲ ਬਿਆਨ ਕਰਨ ਦਾ ਇਹ ਮੌਕਾ ਨਹੀਂ ਹੈ।
ਇਸ ਸਬੰਧ ਵਿਚ, ਅਸੀਂ ਤਾਂ ਸਲਫ਼-ਏ-ਸਾਲੀਹੀਨ , ਉਦਾਹਰਣ ਵਜੋਂ; ਇਮਾਮ ਮਲਿਕ, ਇਮਾਮ ਉਜ਼ਾਈ, ਇਮਾਮ ਅਲ-ਥਾਵਰੀ, ਇਮਾਮ ਲੈਥ ਬਿਨ ਸਾਦ, ਇਮਾਮ ਸ਼ਾਫੀ, ਇਮਾਮ ਅਹਿਮਦ, ਇਮਾਮ ਇਸਹਾਕ ਬਿਨ ਰਹਵੇ, ਅਤੇ ਇਸੇ ਤਰ੍ਹਾਂ ਹੋਰ ਪਹਿਲੇ ਅਤੇ ਪਿੱਛਲੇ ਬਹੁਤ ਸਾਰੇ ਆਇੱਮਾਂ ਮੁਸਲਿਮੀਨ ਦੇ ਮਜਹਬ ਦੀ ਪਾਲਣਾ ਕਰਦੇ ਹਾਂ।
ਉਨ੍ਹਾਂ ਦਾ ਮਜਹਬ ਇਹ ਹੈ ਕਿ ਅੱਲ੍ਹਾ ਦੇ ਗੁਣਾਂ ਨੂੰ ਉਸੇ ਤਰ੍ਹਾਂ ਤਸਲੀਮ ਕੀਤਾ ਜਾਵੇ ਹੈ ਜਿਸ ਤਰ੍ਹਾਂ ਉਨ੍ਹਾਂ ਦਾ ਬਿਆਨ ਆਇਆ ਹੈ।
ਨਾ ਤਾਂ ਉਹਨਾਂ ਦੀ ਕੋਈ ਕੈਫ਼ੀਅਤ ਬਿਆਨ ਕੀਤੀ ਜਾਵੇ,
ਅਤੇ ਨਾ ਉਹਨਾਂ ਨੂੰ ਜੀਵਾਂ ਦੇ ਗੁਣਾਂ ਨਾਲ ਸਮਾਨ ਕੀਤਾ ਜਾਵੇ (ਅਤੇ ਨਾ ਹੀ ਮੱਖਲੂਕ ਦੀ ਸਿਫ਼ਾਤ ਨਾਲ ਤਸ਼ਬੀਹ ਦਿੱਤੀ ਜਾਵੇ),
ਅਤੇ ਨਾ ਹੀ ਉਹਨਾਂ ਦਾ ਇਨਕਾਰ ਕੀਤਾ ਜਾਵੇ।
ਸਮਾਨਤਾ ਕਰਨ ਵਾਲੇ ਲੋਕਾਂ ਦੇ ਦਿਮਾਗ ਵਿੱਚ ਜੋ ਚੀਜ ਜਲਦੀ ਆਉਂਦੀ ਹੈ, ਉਸ ਤੋਂ ਅੱਲ੍ਹਾ ਤਾਅਲਾ ਪਾਕ ਹੈ, ਉਸ ਵਰਗਾ ਕੋਈ ਜੀਵ ਨਹੀਂ ਹੈ।
ਕੋਈ ਮੱਖਲੂਕ ਉਸਦੇ ਮਿਸਲ ਨਹੀਂ,
ਨਾਲ ਹੀ ਉਹ ਖੂਬ ਸੁਣਨ ਵਾਲਾ ਅਤੇ ਦੇਖਣ ਵਾਲਾ ਹੈ।
ਅੱਲ੍ਹਾ ਤਾਅਲਾ ਦੇ ਗੁਣਾਂ ਬਾਰੇ, ਫੈਸਲਾਕੁੰਨ ਗੱਲ ਤਾਂ, ਇਮਾਮ ਬੁਖਾਰੀ ਦੇ ਉਸਤਾਦ ਨਈਮ ਬਿਨ ਹੱਮਾਦ ਸਮੇਤ ਹੋਰ ਕਈ ਇਮਾਮਾਂ ਦੀ ਹੈ, "ਜੋ ਕੋਈ ਵੀ ਅੱਲ੍ਹਾ ਤਾਅਲਾ ਨੂੰ ਕਿਸੇ ਮੱਖਲੂਕ ਦੇ (ਨਾਲ ਤਸ਼ਬੀਹ ਦਿੰਦਾ ਹੈ) ਸਮਾਨ ਕਰਦਾ ਹੈ, ਉਹ ਕਾਫ਼ਰ ਹੈ, ਅਤੇ ਜੋ ਕੋਈ ਵੀ ਅੱਲ੍ਹਾ ਦੇ ਗੁਣਾਂ ਤੋਂ ਇਨਕਾਰ ਕਰਦਾ ਹੈ, ਜੋ ਕਿ ਅੱਲ੍ਹਾ ਅਤੇ ਉਸਦੇ

ਰਸੂਲ ਦੁਆਰਾ ਵਰਣਿਤ ਕੀਤੇ ਗਏ ਹਨ, ਉਹ ਵੀ ਕਾਫ਼ਰ ਹੈ."ਜਿਹੜੀਆਂ ਸਿਫ਼ਾਤ ਅੱਲ੍ਹਾ ਤਾਅਲਾ ਨੇ ਖੁਦ ਜਾਂ ਉਸ ਦੇ ਰਸੂਲ ਨੇ ਬਿਆਨ ਕੀਤੀਆਂ ਹਨ, ਉਹਨਾਂ ਵਿੱਚ ਸਮਾਨਤਾ (ਤਸ਼ਬੀਹ) ਲਾਜਿਮ ਨਹੀਂ ਆਉਂਦੀ"
ਇਸ ਲਈ ਜੋ ਲੋਕ ਸਪਸ਼ਟ ਆਇਤਾਂ ਅਤੇ ਪ੍ਰਮਾਣਿਕ ਹਦੀਸ ਵਿੱਚ ਦਰਸਾਏ ਗਏ ਗੁਣਾਂ ਨੂੰ ਉਸੇ ਤਰ੍ਹਾਂ ਮੰਨਦੇ ਹਨ ਜਿਸ ਤਰ੍ਹਾਂ ਉਹ ਉਸ ਦੀ ਮਹਿਮਾ,ਸ਼ਾਨ ਦੇ ਲਾਇਕ ਹਨ ਅਤੇ ਅੱਲ੍ਹਾ ਤਾਅਲਾ ਤੋਂ ਐਬ ,ਘਾਟ, ਨੁਕਸ ਦੀ ਨਫ਼ੀ (ਇਨਕਾਰ) ਕਰਦੇ ਹਨ, ਉਹੀ  ਹਿਦਾਅਤ ਵਾਲੇ ਰਾਸਤੇ ਤੇ ਹਨ।
(ਤਫ਼ਸੀਰ ਇਬਨ ਕਥੀਰ: 383/3)

## 10. ਇਮਾਮ ਤਿਰਮਿਜੀ (279) ਬਿਆਨ ਕਰਦੇ ਹਨ

ਇਸ ਸਬੰਧ ਵਿਚ, ਮਹਾਨ ਇਮਾਮ ਜਿਵੇਂ ਕਿ ਸੂਫਯਾਨ ਅਲ-ਥਵਰੀ, ਮਲਿਕ ਬਿਨ ਅਨਸ, ਅਬਦੁੱਲਾ ਬਿਨ ਮੁਬਾਰਕ, ਸੂਫਯਾਨ ਬਿਨ ਉਇਨਾ, ਵਕੀ ਬਿਨ ਜਰਾਹ ਅਤੇ ਹੋਰ ਹਦੀਸ ਦੇ ਇਮਾਮ ਬਿਆਨ ਕਰਦੇ ਅਤੇ ਆਖਦੇ  ਸਨ, ਕਿ "ਇਹ ਹਦੀਸਾਂ ਸਾਨੂੰ ਬਿਆਨ ਕੀਤੀਆਂ ਗਈਆਂ ਹਨ, ਅਸੀਂ ਇਹਨਾਂ ਤੇ ਇਮਾਨ ਲੈ ਕੇ ਆਉਂਦੇ ਹਾਂ (ਇਹਨਾਂ ਨੂੰ ਮੰਨਦੇ ਹਾਂ)। "ਅਤੇ ਇਹ ਨਹੀਂ ਪੁੱਛਦੇ ਕਿ ਉਨ੍ਹਾਂ ਦੀ ਕੈਫ਼ੀਅਤ ਕੀ ਹੈ? ਅਹਿਲੇ ਹਦੀਸ ਦਾ (ਮੁਖਤਾਰ ਮਸਲਕ) ਅਧਿਕਾਰਤ ਮੱਤ ਇਹ ਹੈ ਕਿ ਉਨ੍ਹਾਂ ਨੂੰ ਬਿਨਾਂ ਤਾਵੀਲ (ਗਲਤ ਵਿਆਖਿਆ) ਬਿਆਨ ਕੀਤਾ ਜਾਵੇ।
(ਹਦੀਸ: 2557 ਦੇ ਅਧੀਨ, ਸੁਨਨ ਤਿਰਮੀਜੀ)

ਇਹ ਵੀ ਬਿਆਨ ਕਰਦੇ ਹਨ: ਕਿ ਬਹੁਤ ਸਾਰੇ ਅਹਿਲੇ ਇਲਮ (ਵਿਦਵਾਨ), ਰੱਬ ਦੀਆਂ ਸਿਫ਼ਾਤ (ਗੁਣਾਂ) ਅਤੇ ਨੁਜ਼ੂਲ ਬਾਰੇ ਜੋ ਹਦੀਸ ਆਈਆਂ ਹਨ, ਉਹਨਾਂ ਬਾਰੇ ਇਹ ਕਹਿੰਦੇ ਹਨ , ਕਿ ਇਹ ਹਦੀਸਾਂ ਸਾਬਤ ਹਨ , ਇਹਨਾਂ ਤੇ ਇਮਾਨ ਲਿਆਂਦਾ ਜਾਵੇ, ਭਰਮਾਂ ਭਰੀਆਂ ਗੱਲਾਂ ਨਾ ਕੀਤੀਆਂ ਜਾਣ,  ਅਤੇ ਕੈਫ਼ੀਅਤ (ਸਥਿਤੀ) ਬਾਰੇ ਸਵਾਲ ਵੀ ਨਾ ਕੀਤਾ ਜਾਵੇ ,ਇਮਾਮ ਮਲਿਕ, ਸੂਫਯਾਨ ਬਿਨ ਉਯੈਨਾ, ਅਬਦੁੱਲਾ ਬਿਨ ਮੁਬਾਰਕ ਅਤੇ ਅਹਿਲੇ ਸੁੰਨਤ ਦੇ ਹੋਰ ਇਮਾਮ ਕਹਿੰਦੇ ਸਨ ਕਿ ਇਨ੍ਹਾਂ ਹਦੀਸਾਂ ਨੂੰ ਉਸੇ ਤਰ੍ਹਾਂ ਬਿਆਨ ਕਰਨਾ ਜਾਰੀ ਰੱਖਣਾ ਚਾਹੀਦਾ ਹੈ ਜਿਸ

ਤਰ੍ਹਾਂ ਉਨ੍ਹਾਂ ਨੂੰ ਬਿਆਨ ਕੀਤਾ ਗਿਆ ਹੈ। ਜਾਹਮੀਆ ਇਨ੍ਹਾਂ ਹਦੀਸਾਂ ਦਾ ਇਨਕਾਰ ਕਰਦੇ ਹਨ , ਅਤੇ ਯਦ (ਹੱਥ) ਤੋਂ ਮੁਰਾਦ, ਕੁੱਵਤ (ਤਾਕਤ) ਲੈਂਦੇ ਹਨ

ਇਸਹਾਕ ਬਿਨ ਇਬਰਾਹੀਮ ਕਹਿੰਦੇ ਹਨ ਕਿ ਜਦੋਂ ਤੁਸੀਂ ਅੱਲ੍ਹਾ ਲਈ ਯਦ ਸਾਬਿਤ ਕਰਦੇ ਹੋ ਅਤੇ ਇਹ ਆਖਦੇ ਹੋ ਕਿ ਉਹ ਸਾਡੀ ਯਦ ਦੇ ਸਮਾਨ ਹੈ।
ਅੱਲ੍ਹਾ ਲਈ ਸੁਣਨ ਅਤੇ ਦੇਖਣ ਦਾ ਗੁਣ ਸਾਬਤ ਹੈ
ਅਤੇ ਇਹ ਸਾਡੇ ਸੁਣਨ ਅਤੇ ਦੇਖਣ ਦੇ ਸਮਾਨ ਹੈ,
ਤਾਂ ਇਸ ਨੂੰ (ਤਸ਼ਬੀਹ ਦੇਣ) ਸਮਾਨਤਾ ਕਿਹਾ ਜਾਵੇਗਾ।

ਪਰ ਜੇ ਤੁਸੀਂ ਕਹੋ ਕਿ ਅੱਲ੍ਹਾ ਦੇ ਲਈ ਯਦ ਸਾਬਿਤ ਹੈ, ਅਤੇ ਅਸੀਂ ਉਸਦੀ ਕੈਫ਼ੀਅਤ (ਸਥਿਤੀ) ਨੂੰ ਨਹੀਂ ਜਾਣਦੇ, ਅਤੇ ਅੱਲ੍ਹਾ ਦੀ ਯਦ ਮੱਖਲੂਕ ਦੀ ਯਦ ਦੇ ਸਮਾਨ ਨਹੀਂ ਹੈ. ਅਤੇ ਅੱਲ੍ਹਾ ਦਾ ਗੁਣ ਸੁਣਨਾ ਅਤੇ ਦੇਖਣਾ ਹੈ ,ਪਰ ਪਤਾ ਨਹੀਂ ਇਸ ਦੀ ਕੀ ਕੈਫ਼ੀਅਤ ਹੈ? ਅਤੇ ਇਹ ਗੁਣ ਜੀਵ ਦੇ ਗੁਣ ਦੇ ਸਮਾਨ ਨਹੀਂ ਹਨ,
ਤਾਂ ਇਸਨੂੰ (ਤਸ਼ਬੀਹ) ਸਮਾਨਤਾ ਨਹੀਂ ਕਿਹਾ ਜਾ ਸਕਦਾ।
ਅੱਲ੍ਹਾ ਦਾ ਕੁਰਆਨ ਇਹੀ ਸਮਝਾ ਰਿਹਾ ਹੈ
(ਉਸ ਵਰਗਾ ਕੁਝ ਵੀ ਨਹੀਂ ਹੈ, ਉਹ ਸਭ ਕੁਝ ਸੁਣਨ ਅਤੇ ਦੇਖਣ ਵਾਲਾ ਹੈ।)
(ਸੁਨਨ ਤਿਰਮਿਜੀ , ਹਦੀਸ 662 ਦੇ ਅਧੀਨ)

## 11. ਇਮਾਮ ਮੁਹੰਮਦ ਬਿਨ ਹੁਸੈਨ ਅਬੂ ਬਕਰ ਅਜੁੱਰੀ (360) ਲਿਖਦੇ ਹਨ:

"ਯਾਦ ਰੱਖੋ !" ਅਹਿਲੇ ਹੱਕ ਅੱਲ੍ਹਾ ਦੇ ਉਹੀ ਗੁਣਾਂ ਦਾ ਵਰਣਨ ਕਰਦੇ ਹਨ ਜਿਸ ਦਾ ਐਲਾਨ ਅੱਲ੍ਹਾ ਨੇ ਖੁਦ ਕੀਤਾ ਹੈ, ਜਾਂ ਅੱਲ੍ਹਾ ਦੇ ਨਬੀ ﷺ ਨੇ ਫ਼ਰਮਾਇਆ ਹੈ ਜਾਂ ਸਹਾਬਾ ਨੇ ਫ਼ਰਮਾਇਆ ਹੈ, ਅੱਲ੍ਹਾ ਸਾਨੂੰ ਸੱਚਾਈ ਨੂੰ ਸਮਝਣ ਦੀ ਅਤੇ ਇਸ ਉੱਪਰ ਅਮਲ ਪੈਰਾ ਹੋਣ ਦੀ ਦਾਤ ਬਖਸ਼ੇ, ਬਿਦਾਅਤ ਤੋਂ ਦੂਰ ਰਹਿਣ ਵਾਲੇ ਉੱਲਮਾ ਦਾ ਇਹੀ ਵਿਚਾਰ ਹੈ। ਇਹਨਾਂ ਗੁਣਾਂ ਦੀ ਕੈਫ਼ੀਅਤ ਦਾ ਸਵਾਲ ਨਹੀਂ ਕੀਤਾ ਜਾਵੇਗਾ , ਬਲਕਿ ਇਹਨਾਂ ਨੂੰ ਮੰਨਿਆ ਜਾਵੇਗਾ । ਅਤੇ ਇਸ ਗੱਲ ਉੱਪਰ ਇਮਾਨ ਲਿਆਂਦਾ ਜਾਵੇਗਾ ਕਿ ਅੱਲ੍ਹਾ ਤਾਅਲਾ ਹੱਸਦਾ ਹੈ

ਇਹ ਗੱਲ ਨਬੀ ﷺ ਅਤੇ ਉਹਨਾਂ ਦੇ ਸਹਾਬਾ (ਸਾਥੀਆਂ) ਦੁਆਰਾ ਬਿਆਨ ਕੀਤੀ ਗਈ ਹੈ। ਸਿਰਫ਼ ਇੱਕ ਬੁਰਾ ਵਿਅਕਤੀ ਹੀ ਇਸ ਤੋਂ ਇਨਕਾਰ ਕਰ ਸਕਦਾ ਹੈ ਆਉਣ ਵਾਲੇ ਅਧਿਆਵਾਂ ਵਿੱਚ ਕੁਝ ਅਜਿਹੀਆਂ ਸ਼ਖਸੀਅਤਾਂ ਦਾ ਜ਼ਿਕਰ ਹੈ ਅਤੇ ਅੱਲ੍ਹਾ ਹੀ ਸਹੀ ਗੱਲ ਬਖ਼ਸ਼ਣ ਵਾਲਾਂ ਹੈ

(ਅਸ਼-ਸ਼ਰੀਆ: 1051/2)

## 12. ਇਮਾਮ ਇਬਨੇ ਖੁਜ਼ੈਮਾਹ (311) ਫ਼ਰਮਾਉਂਦੇ ਹਨ :

ਸਾਡਾ ਅਕੀਦਾ ਅਤੇ ਹਿਜਾਜ਼, ਤਹਾਮਾ, ਯਮਨ, ਇਰਾਕ, ਸੀਰੀਆ ਅਤੇ ਮਿਸਰ ਦੇ ਸਾਰੇ ਉੱਲਮਾ (ਵਿਦਵਾਨਾਂ) ਦਾ ਅਕੀਦਾ ਇਹੀ ਹੈ ਕਿ ਅਸੀਂ ਅੱਲ੍ਹਾ ਦੇ ਗੁਣਾਂ ਦੀ ਪੁਸ਼ਟੀ ਕਰਦੇ ਹਾਂ, ਜਿਹੜੇ ਗੁਣਾਂ ਦੀ ਉਸਨੇ ਆਪਣੇ ਲਈ ਪੁਸ਼ਟੀ ਕੀਤੀ ਹੈ, ਸਾਡੀਆਂ ਜ਼ਬਾਨਾਂ ਉਸਦਾ ਇਕਰਾਰ ਕਰਦੀਆਂ ਹਨ ਅਤੇ ਸਾਡੇ ਦਿਲ ਇਸਦੀ ਤਸਦੀਕ ਕਰਦੇ ਹਨ।

ਹਾਂ, ਅਸੀਂ ਅੱਲ੍ਹਾ ਦੇ ਚਿਹਰੇ ਦੀ ਤੁਲਨਾ ਜੀਵਾਂ ਦੇ ਚਿਹਰਿਆਂ ਨਾਲ ਨਹੀਂ ਕਰਦੇ,
ਸਾਡਾ ਅੱਲ੍ਹਾ ਸਮਾਨਤਾ ਤੋਂ ਉੱਚਾ ਹੈ ਅਤੇ ਝੂਠਿਆਂ ਦੇ ਝੂਠ ਤੋਂ ਉੱਪਰ ਹੈ,
ਅਹਿਲੇ ਬਾਤਿਲ ਅੱਲ੍ਹਾ ਤਾਅਲਾ ਨੂੰ ਅਦਮ (ਗੈਰ-ਹੋਂਦ,ਗੁਣਹੀਣ) ਮੰਨਦੇ ਹਨ,ਕਿਉਂਕਿ ਉਹ ਉਸ ਦੀਆਂ ਸਿਫ਼ਾਤ ਦੀ ਨਫ਼ੀ ਕਰਦੇ ਹਨ,ਅਤੇ ਜਿਸ ਸ਼ੈਅ ਦੀਆਂ ਕੋਈ ਸਿਫ਼ਾਤ ਨਾ ਹੋਣ ਉਹ ਅਦਮ (ਗੈਰ-ਹੋਂਦ) ਹੁੰਦੀ ਹੈ,
ਅਤੇ ਮੇਰਾ ਅੱਲ੍ਹਾ ਅਦਮ (ਗੈਰ-ਹੋਂਦ,ਗੁਣਹੀਣ) ਨਹੀਂ ਹੈ
ਅੱਲ੍ਹਾ ਇਹਨਾਂ ਜਹਮੀਆ ਦੀਆਂ ਗੱਲਾਂ ਤੋਂ ਬਹੁਤ ਉੱਚਾ ਹੈ, ਜਿਹੜੇ ਅੱਲ੍ਹਾ ਦੇ ਗੁਣਾਂ ਤੋਂ ਇਨਕਾਰ ਕਰਦੇ ਹਨ ਜਿਹਨਾਂ ਦੀ ਅੱਲ੍ਹਾ ਨੇ ਆਪਣੇ ਲਈ ਅਤੇ ਅੱਲ੍ਹਾ ਦੇ ਰਸੂਲ, ਅੱਲ੍ਹਾ ਲਈ ਪੁਸ਼ਟੀ ਕੀਤੀ ਹੈ।

(ਕਿਤਾਬ ਅਲ-ਤੌਹੀਦ ਵ ਇਸਬਾਤ ਸਿਫ਼ਾਤ ਅਲ ਰੱਬ: 26/1)

## 13. ਸ਼ੇਖ ਅਲ-ਇਸਲਾਮ ਇਬਨ ਤੈਮੀਆ  (728) ਫ਼ਰਮਾਉਂਦੇ ਹਨ:

ਸਲਫ਼ ਦੇ ਇਮਾਮਾਂ ਦਾ ਤਰੀਕਾ ਇਹ ਸੀ ਕਿ ਉਹ ਅੱਲ੍ਹਾ ਦੇ ਉਹੀ ਗੁਣਾਂ ਦਾ ਵਰਣਨ ਕਰਦੇ ਸਨ ਜੋ ਅੱਲ੍ਹਾ ਅਤੇ ਅੱਲ੍ਹਾ ਦੇ ਰਸੂਲ (ਸ.) ਨੇ ਬਿਆਨ ਕੀਤੇ ਹਨ, ਬਿਨਾਂ ਕਿਸੇ ਤਾਤੀਲ, ਕੈਫ਼ੀਅਤ ,ਤਮਸੀਲ, ਤਹਰੀਫ਼ ਦੇ।

ਉਹ ਅੱਲ੍ਹਾ ਦੇ ਗੁਣਾਂ ਨੂੰ ਮੰਨਦੇ ਸਨ, ਉਨ੍ਹਾਂ ਨੇ ਗੁਣਾਂ ਤੋਂ ਇਨਕਾਰ ਨਹੀਂ ਕੀਤਾ।
ਅਤੇ ਇਹਨਾਂ ਗੁਣਾਂ ਦੀ ਤੁਲਨਾ ਜੀਵਾਂ ਦੇ ਗੁਣਾਂ ਨਾਲ ਨਹੀਂ ਕੀਤੀ।
(ਮਿਨਹਾਜ ਅਸ-ਸੁੰਨਾਹ : 523/2, 526)

## 14. ਹਾਫਿਜ ਜੱਹਬੀ ਫ਼ਰਮਾਉਂਦੇ ਹਨ

ਕਿ ਜਮਾਨੇ ਦੇ ਇਮਾਮ ਔਜਾਈ (ਰਹਿ) ਫ਼ਰਮਾਉਂਦੇ ਹਨ ਕਿ ਅਸੀਂ ਅਤੇ ਬਹੁਤ ਸਾਰੇ ਤਾਬੀਈਨ ਕਿਹਾ ਕਰਦੇ ਸੀ ਕਿ ਅੱਲ੍ਹਾ ਤਾਅਲਾ ਅਰਸ਼ ਉੱਪਰ ਹੈ,
ਅਸੀਂ ਕੁਰਆਨ ਅਤੇ ਸੁੰਨਤ ਵਿੱਚ ਵਰਣਿਤ ਸਿਫ਼ਾਤ (ਗੁਣਾਂ) ਵਿੱਚ ਇਮਾਨ  ਰੱਖਦੇ ਹਾਂ। ਅਹਿਲੇ ਇਲਮ ਜਾਣਦੇ ਹਨ ਕਿ ਅੱਲ੍ਹਾ ਤਾਅਲਾ ਦੇ ਗੁਣਾਂ ਬਾਰੇ ਸਲਫ਼ ਦੀ ਸਥਿਤੀ ਇਹ ਸੀ ਕਿ ਉਨ੍ਹਾਂ ਨੂੰ ਉਸੇ ਤਰ੍ਹਾਂ ਸਵੀਕਾਰ ਕੀਤਾ ਜਾਣਾ ਚਾਹੀਦਾ ਹੈ ਜਿਵੇਂ ਕਿ ਕੁਰਆਨ ਅਤੇ ਹਦੀਸ ਵਿੱਚ ਵਰਣਨ ਕੀਤਾ ਗਿਆ ਹੈ, ਅਤੇ ਉਨ੍ਹਾਂ ਵਿੱਚ ਤਾਤੀਲ, ਕੈਫ਼ੀਅਤ ,ਤਮਸੀਲ, ਅਤੇ ਤਹਰੀਫ਼ ਦੇ ਚੱਕਰ (ਉਲਝਣ) ਵਿੱਚ ਨਹੀਂ ਪੈਣਾ ਚਾਹੀਦਾ। .
ਯਾਦ ਰੱਖੋ ਕਿ ਰੱਬ ਦੇ ਗੁਣਾਂ ਬਾਰੇ ਬੋਲਣਾ, ਰੱਬ ਬਾਰੇ ਬੋਲਣ ਵਰਗਾ ਹੈ, ਅਤੇ ਮੁਸਲਮਾਨ ਇਸ ਨਿਰਵਿਵਾਦ ਤੱਥ ਤੋਂ ਜਾਣੂ ਹਨ ਕਿ ਅੱਲ੍ਹਾ ਅਸਲ ਵਿੱਚ ਸਦੀਵੀ ਕਾਲ ਤੋਂ ਹੋਂਦ ਵਿੱਚ ਹੈ, ਜਿਸ ਦਾ ਮਿਸਲ ਕੋਈ ਨਹੀਂ (ਉਸ ਵਰਗਾ ਕੋਈ ਨਹੀਂ)। ਜਦੋਂ ਅੱਲ੍ਹਾ ਤਾਅਲਾ ਸ਼ੁਰੂ ਤੋਂ ਮੌਜੂਦ ਹਨ ਤਾਂ ਉਸਦੇ ਗੁਣ ਵੀ ਮੌਜੂਦ ਹਨ। ਸ਼ੁਰੂਆਤ, ਤਾ ਇਹਨਾਂ (ਸਿਫ਼ਾਤ) ਦੀ ਵੀ ਕੋਈ ਮਿਸਾਲ ਨਹੀਂ (ਇਹਨਾਂ ਸਿਫ਼ਾਤਾਂ ਵਰਗੀ ਕਿਸੇ ਹੋਰ ਦੀ ਕੋਈ ਸਿਫ਼ਾਤ ਵੀ ਨਹੀਂ ਹੋ ਸਕਦੀ)

(ਸੀਅਰ ਅਲਾਮ ਅਨ-ਨੁਬਾਲਾਹ: 402/8)

ਅਤੇ ਫ਼ਰਮਾਇਆ

ਸਲਫ਼ ਦੇ ਇਮਾਮਾਂ ਨੇ ਮਹੱਤਵਪੂਰਨ ਅਤੇ ਗੈਰ-ਮਹੱਤਵਪੂਰਨ ਸ਼ਬਦਾਂ ਦੀ ਵਿਆਖਿਆ ਜਿੰਨੀ ਵੱਧ ਤੋਂ ਵੱਧ ਹੋ ਸਕਦੀ ਸੀ ਕਰ ਦਿੱਤੀ ਹੈ।
ਇਨ੍ਹਾਂ ਇਮਾਮਾਂ ਨੇ ਗੁਣਾਂ ਨਾਲ ਸਬੰਧਤ ਹਦੀਸ ਅਤੇ ਆਇਤਾਂ ਦੀ ਤਾਵੀਲ (ਗਲਤ ਵਿਆਖਿਆ) ਨਹੀਂ ਕੀਤੀ। ਇਹ ਦੀਨ ਦਾ ਇੱਕ ਅਹਿਮ ਮਸਲਾ ਹੈ
ਜੇਕਰ ਇਸ ਵਿੱਚ ਤਾਵੀਲ ਦੀ ਇਜਾਜ਼ਤ ਹੁੰਦੀ ਜਾਂ ਇਸ ਤਾਵੀਲ ਨੂੰ ਨਿਸ਼ਚਤ ਰੂਪ ਵਿੱਚ ਜਾਣਿਆ ਜਾ ਸਕਦਾ, ਤਾਂ ਸਲਫ਼ ਨੇ ਅਜਿਹਾ ਜਰੂਰ ਕੀਤਾ ਹੁੰਦਾ,

ਇਸ ਲਈ ਨਿਸ਼ਚਤ ਰਾਏ ਇਹ ਹੈ ਕਿ ਪਵਿੱਤਰ ਕੁਰਆਨ ਅਤੇ ਹਦੀਸ ਵਿੱਚ ਜ਼ਿਕਰ ਕੀਤੇ ਗੁਣਾਂ ਨੂੰ ਉਵੇਂ ਹੀ ਛੱਡ ਦਿੱਤਾ ਜਾਣਾ ਚਾਹੀਦਾ ਹੈ ਜਿਵੇਂ ਉਹ ਹਨ ਅਤੇ ਉਹਨਾਂ ਦੀ ਗਲਤ ਵਿਆਖਿਆ ਨਾ ਕੀਤੀ ਜਾਵੇ।
ਅਸੀਂ ਉਨ੍ਹਾਂ ਨੂੰ ਮੰਨਦੇ ਹਾਂ (ਉਨ੍ਹਾਂ ਉੱਪਰ ਇਮਾਨ ਰੱਖਦੇ ਹਾਂ), ਅਤੇ ਸਲਫ਼ ਦੀ ਤਰ੍ਹਾਂ, ਅਸੀਂ ਇਸ ਮਾਮਲੇ ਵਿੱਚ ਚੁੱਪ ਰਹਿੰਦੇ ਹਾਂ, ਇਸੇ ਤਰ੍ਹਾਂ, ਉਸਦੇ ਗੁਣ , ਮੱਖਲੂਕ ਦੇ ਸਮਾਨ ਨਹੀਂ ਕਰਦੇ,
ਸਾਡਾ ਇਮਾਨ ਹੈ ਕਿ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਹਨ, ਜਿਹਨਾਂ ਦੀ ਅਸਲ ਹਕੀਕਤ ਦਾ ਇਲਮ ਅੱਲ੍ਹਾ ਕੋਲ ਹੀ ਹੈ । ਜਿਸ ਤਰ੍ਹਾਂ ਅੱਲ੍ਹਾ ਤਾਅਲਾ ਦੀ ਜਾਤ ਮੱਖਲੂਕ ਦੇ ਸਮਾਨ ਨਹੀਂ, ਇਸੇ ਤਰ੍ਹਾਂ ਉਸਦੀ ਸਿਫ਼ਾਤ ਵੀ ਮੱਖਲੂਲਕ ਦੇ ਸਮਾਨ ਨਹੀਂ। ਇਹ ਸਿਫ਼ਾਤ ਅੱਲ੍ਹਾ ਦੀ ਕਿਤਾਬ ਅਤੇ ਅੱਲ੍ਹਾ ਦੇ ਰਸੂਲ ਦੇ ਫਰਮਾਨ ਵਿੱਚ ਬਿਨਾਂ ਕਿਸੇ ਤਾਵੀਲ ਸਾਡੇ ਕੋਲ ਪਹੁੰਚੇ ਹਨ
ਕੁਰਆਨ ਵਿੱਚ ਫਰਮਾਨ ਏ ਇਲਾਹੀ ਹੈ :ਐ ਨਬੀ ﷺ ! ਤੁਸੀਂ ਮਨੁੱਖਤਾ ਨੂੰ ਵਹੀ ਦੀ ਵਿਆਖਿਆ ਸਮਝਾ ਦੇਵੋ। ਤਾਂ ਸਾਡੇ ਲਈ ਇਹ ਜ਼ਰੂਰੀ ਹੈ ਕਿ ਅਸੀਂ ਅਧੀਨਗੀ ਦਾ ਰੂਪ ਧਾਰੀਏ ਅਤੇ ਇਨ੍ਹਾਂ ਗੱਲਾਂ 'ਤੇ ਪੱਕਾ ਇਮਾਨ ਰੱਖੀਏ, ਅੱਲ੍ਹਾ ਜਿਸ ਨੂੰ ਚਾਹੁੰਦਾ ਹੈ ਸਿੱਧੇ ਰਸਤੇ 'ਤੇ ਚਲਾਉਂਦਾ ਹੈ।
(ਸੀਅਰ ਅਲਾਮ ਅਨ-ਨੁਬਾਲਾਹ: 506/10)

15 ਅੱਲਾਮਾ ਇਬਨ ਕਯਿਮ (751) ਆਖਦੇ ਹਨ ਕਿ

ਸਲਫ਼-ਏ-ਸਾਲੀਹੀਨ ਨੇ ਜੋ ਇਹ ਕਿਹਾ ਹੈ ਕਿ ਕੈਫ਼ੀਅਤ ਤੋਂ ਬਿਨਾਂ,ਤਾਂ ਇਸਤੋਂ ਉਹਨਾਂ ਦੀ ਮੁਰਾਦ ਅੱਲ੍ਹਾ ਤਾਅਲਾ ਦੇ ਗੁਣਾਂ ਵਿੱਚ ਤਾਵੀਲ (ਗਲਤ ਵਿਆਖਿਆ) ਦਾ ਇਨਕਾਰ ਕਰਨ ਹੈ।

(ਅਲ ਇਸਲਾਮਿਆ, ਪ 73)

ਅਤੇ ਫ਼ਰਮਾਇਆ ਕਿ ਬੇਸ਼ੱਕ ਅਕਲ, ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਦੀ ਹਕੀਕਤ ਅਤੇ ਕੈਫ਼ੀਅਤ ਨੂੰ ਜਾਨਣ ਵਿੱਚ ਮਾਯੂਸ ਹੋ ਚੁੱਕੀ ਹੈ, ਅੱਲ੍ਹਾ ਤਾਅਲਾ ਕਿਹੋ ਜਿਹਾ ਹੈ ? ਇਹ ਸਿਰਫ਼ ਅੱਲ੍ਹਾ ਤਾਅਲਾ ਹੀ ਜਾਣਦਾ ਹੈ, ਸਲਫ਼-ਏ-ਸਾਲੀਹੀਨ ਦੀ ਇਸ ਕੌਲ (ਕਿ ਸਿਫ਼ਾਤ ਨੂੰ ਬਿਨਾਂ ਕੈਫ਼ੀਅਤ ਦਾ ਸਵਾਲ ਕੀਤੇ ਮੰਨਣਾ) ਤੋਂ ਇਹੀ ਮੁਰਾਦ ਹੈ।

(ਮਦਾਰਿਜ ਅਸ ਸਾਲੀਕੀਨ 3-359-360)

## ਬਰੇਲਵੀ, ਦਿਓਬੰਦੀ, ਤਬਲੀਗੀ ਅਕੀਦੇ ਦੇ ਮਾਮਲੇ ਵਿੱਚ ਬੁਰੀ ਤਰ੍ਹਾਂ ਗੁੰਮਰਾਹ ਅਤੇ ਇਹਨਾਂ ਦੀ ਗੁੰਮਰਾਹੀ ਦਾ ਕਾਰਣ

ਆਮ ਤੌਰ ਤੇ ਹਨਫ਼ੀ (ਅਹਨਾਫ਼, ਭਾਂਵੇ ਉਹ ਭਾਰਤ, ਪਾਕਿਸਤਾਨ ਦੇ ਬਰੇਲਵੀ, ਦਿਓਬੰਦੀ, ਤਬਲੀਗੀ ਹੋਣ ਜਾਂ ਦੁਨੀਆ ਦੇ ਦੂਸਰੇ ਹਿੱਸਿਆਂ ਵਿੱਚ ਰਹਿਣ ਵਾਲੇ ਹੋਣ) ਅਕੀਦੇ ਦੇ ਮਾਮਲੇ ਵਿੱਚ ਬੁਰੀ ਤਰ੍ਹਾਂ ਗੁੰਮਰਾਹ ਹੋ ਚੁੱਕੇ ਹਨ,
ਇਸ ਦਾ ਕਾਰਨ ਇਹ ਹੈ ਕਿ ਇਹਨਾਂ ਨੇ ਅਹਿਲੇ ਸੁੰਨਤ ਵਲ ਜਮਾਤ (ਅਹਿਲੇ ਹਦੀਸ) ਦੇ ਅਕੀਦੇ ਤੋਂ ਆਪਣਾ ਮੂੰਹ ਫੇਰ ਲਿਆ,

ਸਗੋਂ ਵੱਡੇ-ਵੱਡੇ ਗੁੰਮਰਾਹ ਲੋਕ ਇਹਨਾਂ ਵਿੱਚ ਸ਼ਾਮਲ ਹੋ ਗਏ ਅਤੇ ਉਨ੍ਹਾਂ ਨੇ ਇਹਨਾਂ ਵਿੱਚ ਆਪਣੀ ਗੁੰਮਰਾਹੀ ਨੂੰ ਆਮ ਕਰ ਕੀਤਾ।
ਉਦਾਹਰਨ ਲਈ,
ਇੱਕ ਮਹਾਨ ਅਸ਼ਅਰੀ ਸੀ, ਉਹ ਫਿਕਹੀ ਮਸਲੇ ਮਸਾਇਲ (ਫੁਰੂ) ਵਿੱਚ ਹਨਫੀ ਬਣ ਗਿਆ, ਇਸ ਲਈ ਉਸਨੇ ਇਹਨਾਂ ਵਿੱਚ ਅਸ਼ਅਰੀਅਤ ਨੂੰ ਫੈਲਾ ਦਿੱਤਾ ਅਤੇ ਅੱਗੇ ਵਧਾਇਆ,
ਇਸੇ ਤਰ੍ਹਾਂ ਇੱਕ ਮਹਾਨ ਮੁਅਤਾਜ਼ਿਲੀ ਸੀ, ਉਹ ਫਿਕਹੀ ਮਸਲੇ ਮਸਾਇਲ (ਫੁਰੂ) ਵਿੱਚ ਹਨਫੀ ਬਣ ਗਿਆ, ਇਸ ਲਈ ਐਤਜਾਲ ਦਾ ਫਿਤਨਾ ਵੀ ਇਹਨਾਂ ਵਿੱਚ ਫੈਲ ਗਿਆ। ਅਤੇ
ਇਸੇ ਤਰ੍ਹਾਂ ਇਹਨਾਂ ਵਿੱਚ ਇੱਕ ਮਸ਼ਹੂਰ ਮਾਤੁਰੀਦੀ ਦਾਖਲ ਹੋਇਆ, ਅਤੇ ਇਹਨਾਂ ਵਿੱਚ ਆਪਣੀ ਗੁੰਮਰਾਹੀ ਛੱਡ ਗਿਆ,
ਇਸ ਤਰ੍ਹਾਂ, ਜੇ ਕੋਈ ਜਹਮੀ ਸੀ ਤਾਂ ਉਹ ਇਹਨਾਂ ਵਿੱਚ ਜਹਮਿਅਤ ਫੈਲਾਉਂਦਾ ਰਿਹਾ, ਇਸੇ ਤਰ੍ਹਾਂ ਕੋਈ ਵੱਡਾ ਰਾਫਜੀ ਸੀ, ਤਾਂ ਉਹ ਤਕੀਏ ਦਾ ਪੜਦਾ ਪਾ ਕੇ, ਇਹਨਾਂ ਵਿੱਚ ਗੁੰਮਰਾਹ ਕੁੰਨ ਅਕੀਦੇ ਦਾਖਿਲ ਕਰਦਾ ਰਿਹਾ।
ਇਸ ਤਰਾਂ ਇਹ ਲੋਕ ਅਕੀਦੇ ਵਿੱਚ ਅਸ਼ਅਰੀ , ਮਾਤੁਰੀਦੀ , ਮੁਅਤਾਜਿਲੀ, ਜਹਮੀ, ਆਦਿ ਬਣ ਗਏ।
ਜਦੋਂ ਕਿ ਅਹਿਲੇ ਸੁੰਨਤ (ਅਹਿਲੇ ਹਦੀਸ) ਵਿੱਚ ਅਕੀਦੇ ਦੇ ਮਾਮਲੇ ਵਿੱਚ ਕੋਈ ਵੰਡ ਅਤੇ ਮਤਭੇਦ ਨਹੀਂ ਹੈ, ਉਹ ਅਕੀਦੇ ਵਿੱਚ ਇੱਕਮੁੱਠ ਹਨ, ਕਿਉਂਕਿ ਉਨ੍ਹਾਂ ਨੇ ਇਹ

ਅਕੀਦੇ ਸਲਫ਼ ਏ ਸਾਲਿਹੀਨ ਤੋਂ ਲਏ ਹਨ ਅਤੇ ਸਲਫ਼ ਨੇ ਇਹ ਅਕੀਦੇ ਸਹਾਬਾ ਤੋਂ ਲਏ ਹਨ ਅਤੇ ਸਹਾਬਾ ਨੇ ਇਹ ਅਕੀਦੇ ਅੱਲ੍ਹਾ ਦੇ ਰਸੂਲ ਤੋਂ ਸਿੱਖੇ (ਲਏ) ਹਨ।

## ਅਕੀਦੇ ਵਿੱਚ ਅਹਿਲੇ ਹਦੀਸ (ਮੁਹੱਦਦੀਮੀਨ) ਦੇ ਹੱਕ ਉੱਪਰ ਹੋਣ ਦੀ ਅੱਲਾਮਾ ਅਬੁਲ ਮੁਜ਼ੱਫਰ ਸਮਆਨੀ (489) ਵੱਲੋਂ ਗਵਾਹੀ

1.ਅੱਲਾਮਾ ਅਬੁਲ ਮੁਜ਼ੱਫਰ ਸਮਆਨੀ (489) ਫ਼ਰਮਾਉਂਦੇ ਹਨ ਕਿ :
"ਅਹਿਲੇ ਹਦੀਸ (ਮੁਹੱਦਦੀਮੀਨ) ਦੇ ਹੱਕ ਉੱਪਰ ਹੋਣ ਦੀ ਇੱਕ ਦਲੀਲ ਇਹ ਹੈ ਕਿ ਜੇ ਤੁਸੀਂ ਪਹਿਲੇ ਮੁਹੱਦਦੀਮੀਨ ਤੋਂ ਲੈਕੇ ਬਾਅਦ ਦੇ ਮੁਹੱਦਦੀਮੀਨ ਤੱਕ ਸਾਰਿਆਂ ਦੀਆਂ ਸਾਰੀਆਂ ਕਿਤਾਬਾਂ ਦਾ ਅਧਿਐਨ ਕਰਦੇ ਹੋ, ਭਾਵੇਂ ਉਹਨਾਂ ਦੇ ਖੇਤਰ ਅਤੇ ਸਮੇਂ ਵੱਖਰੇ-ਵੱਖਰੇ ਸਨ, ਉਹਨਾਂ ਦੇ ਵਤਨ ਵੱਖਰੇ- ਵੱਖਰੇ ਸਨ, ਪਰ ਤੁਸੀਂ ਦੇਖੋਗੇ ਕਿ ਅਕੀਦੇ ਦੇ ਬਿਆਨ ਵਿੱਚ ਹਰ ਇੱਕ ਦਾ ਤਰੀਕਾ ਅਤੇ ਮਨਹਜ (ਅਧਾਰ) ਇੱਕੋ ਹੈ। ਉਹਨਾ ਨੇ ਅਕੀਦੇ ਦੇ ਅਧਿਆਏ ਵਿੱਚ ਜੋ ਰਸਤਾ  ਅਪਣਾਇਆ ਉਸਤੋਂ ਭਟਕੇ ਨਹੀਂ।ਉਹਨਾਂ ਦੇ ਅਕੀਦੇ ਅਤੇ ਦਲੀਲਾਂ ਇੱਕੋ ਜਹੀਆਂ ਹਨ। ਅਕੀਦੇ ਦੇ ਛੋਟੇ ਜਿਹੇ ਮੁੱਦੇ ਵਿੱਚ ਵੀ ਤੁਸੀਂ ਉਹਨਾਂ ਵਿੱਚ ਕੋਈ ਅੰਤਰ ਨਹੀਂ ਦੇਖ ਸਕੋਗੇ, ਬਲਕਿ ਅਗਰ ਤੁਸੀਂ ਉਹਨਾਂ ਸਾਰੇ ਸ਼ਬਦਾਂ ਨੂੰ ਇਕੱਠਾ ਕਰੋ ਜੋ ਉਹਨਾਂ ਦੀ ਜ਼ੁਬਾਨ 'ਤੇ ਬੀਤ ਚੁੱਕੇ ਹਨ ਅਤੇ ਉਹਨਾਂ ਨੇ ਆਪਣੇ ਸਲਫ਼ ਤੋਂ ਨਕਲ ਕੀਤੇ ਹਨ, ਤਾਂ ਤੁਸੀਂ ਇੰਜ ਮਹਿਸੂਸ ਕਰੋਗੇ ਕਿ ਜਿਵੇਂ ਇਹ ਇੱਕ ਹੀ ਦਿਲ ਅਤੇ ਜ਼ੁਬਾਨ ਤੋਂ ਆਏ ਹੋਏ ਵਾਕ ਹਨ। ਕੀ ਹੱਕ ਉੱਪਰ ਹੋਣ ਲਈ ਇਸਤੋਂ ਸਾਫ ਦਲੀਲ ਕੋਈ ਹੋਰ ਹੋ ਸਕਦੀ ਹੈ ?
ਜਿਵੇਂ ਕਿ ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ
“ਲੋਕ ਕੁਰਆਨ ਬਾਰੇ ਸੋਚ-ਵਿਚਾਰ ਕਿਉਂ ਨਹੀਂ ਕਰਦੇ, ਜੇਕਰ ਇਹ (ਕੁਰਆਨ) ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਵੱਲੋਂ ਹੁੰਦਾ, ਤਾਂ ਲੋਕਾਂ ਨੂੰ ਇਸ ਵਿੱਚ ਬਹੁਤ (ਇੱਖਤਿਲਾਫ਼) ਅੰਤਰ ਨਜ਼ਰ ਆਉਂਦਾ। ਅਤੇ ਫ਼ਰਮਾਇਆ
“ਅੱਲ੍ਹਾ ਦੀ ਰੱਸੀ ਨੂੰ ਮਜ਼ਬੂਤੀ ਨਾਲ ਫੜੋ ਅਤੇ ਵੰਡੀਆਂ ਨਾ ਪਾਓ।”
ਪਰ ਇਸਦੇ ਉਲਟ ਜਦੋਂ ਤੁਸੀਂ ਅਹਿਲੇ ਬਿਆਦਤ ਦੇ ਲੋਕਾਂ ਨੂੰ ਦੇਖੋਗੇ ਤਾਂ ਉਹ ਮਤਭੇਦ, ਇੱਖਤਿਲਾਫ਼, ਧੜੇਬੰਦੀਆਂ (ਗਿਰੋਹਬੰਦੀਆਂ) ਵਿੱਚ ਨਜ਼ਰ ਆਉਣਗੇ।

ਅਕੀਦੇ ਦੇ ਮਾਮਲੇ ਵਿੱਚ ਇਹਨਾਂ ਦੇ ਕੋਈ ਦੋ ਵਿਅਕਤੀ ਵੀ ਇੱਕੋ ਨਹਿਜ (ਤਰੀਕੇ) 'ਤੇ ਦਿਖਾਈ ਨਹੀਂ ਦੇਣਗੇ।
ਅਹਿਲੇ ਬਿਆਦਤ ਵਿੱਚੋਂ ਕੁਝ ਇੱਕ ਦੂਜੇ ਨੂੰ ਬਿਆਦਤੀ ਆਖਦੇ ਹਨ ਅਤੇ ਕਈ ਤਾਂ ਤਕਫ਼ੀਰ ਤੱਕ ਵੀ ਚਲੇ ਜਾਂਦੇ ਹਨ
ਪੁੱਤਰ ਪਿਤਾ ਨੂੰ, ਭਰਾ, ਭਰਾ ਨੂੰ ਅਤੇ ਗੁਆਂਢੀ, ਗੁਆਂਢੀ ਨੂੰ ਕਾਫ਼ਰ ਆਖਦੇ ਹਨ। ਤੁਸੀਂ ਉਨ੍ਹਾਂ ਨੂੰ ਹਮੇਸ਼ਾ ਲੜਦੇ ਅਤੇ ਝਗੜੇ ਕਰਦੇ ਵੇਖੋਂਗੇ, ਇੱਕ ਦੂਜੇ ਨਾਲ ਨਫ਼ਰਤ ਅਤੇ ਦੁਸ਼ਮਣੀ ਰੱਖਦੇ ਹੋਏ ਅਤੇ ਮਤਭੇਦ ਅਤੇ ਹਫੜਾ-ਦਫੜੀ ਤੋਂ ਪੀੜਤ ਦੇਖੋਗੇ। ਉਨ੍ਹਾਂ ਦੀ ਜ਼ਿੰਦਗੀ ਬੀਤ ਗਈ ਪਰ ਉਹ ਅਕੀਦੇ ਵਿੱਚ ਇਕਮੁੱਠ ਨਹੀਂ ਹੋ ਸਕੇ[1]

ਜਿਵੇਂ ਕਿ ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ: “(ਹੇ ਨਬੀ ﷺ!) ਤੁਸੀਂ ਉਨ੍ਹਾਂ ਨੂੰ ਇਕਜੁੱਟ ਦੇਖਦੇ ਹੋ। ਹਾਲਾਂਕਿ ਉਨ੍ਹਾਂ ਦੇ ਦਿਲ ਫੁੱਟ (ਵੰਡੀਆਂ) ਦਾ ਸ਼ਿਕਾਰ ਹਨ, ਕਿਉਂਕਿ ਇਹ ਲੋਕ ਬੁੱਧੀ ਨਹੀਂ ਰੱਖਦੇ।"

(ਅਲ-ਹੁਜਾਹ ਫ਼ੀ ਬਯਾਨ ਅਲ-ਮੁਹੱਜਾ ਕਵਾਮ ਅਲ ਸੁੰਨਾਹ ਅਲ-ਅਸਬਾਹਾਨੀ: 239/2)

[1.ਇਸੇ ਤਰ੍ਹਾਂ ਅਗਰ ਅਸੀਂ ਇੱਥੇ (ਭਾਰਤ ਅਤੇ ਪਾਕਿਸਤਾਨ ਵਿੱਚ) ਮੌਜੂਦ ਬਰੇਲਵੀ, ਦਿਓਬੰਦੀ, ਤਬਲੀਗੀ ਆਦਿ ਲੋਕਾਂ ਨੂੰ ਦੇਖੀਏ ਤਾਂ ਇਹਨਾਂ ਦਾ ਹੂ ਬ ਹੂ ਇਹੀ ਹਾਲ ਹੈ, ਭਾਂਵੇ ਕਿ ਇਹ ਸਾਰੇ ਗਿਰੋਹ ਫ਼ੁਰੂ ਵਿੱਚ ਹਨਫ਼ੀ ਹੋਣ ਦੇ ਦਾਅਵੇ ਦਾਰ ਹਨ, ਪਰ ਅਕੀਦੇ ਵਿੱਚ ਕਿਤੇ ਕਿਤੇ ਸਮਾਨਤਾ ਤੋਂ ਇਲਵਾ ਬਾਕੀ ਬਹੁਤ ਜਿਆਦਾ ਵਿਭਿੰਨਤਾਵਾਂ ਹਨ। ਬਲਕਿ ਇੱਕ ਦੂਸਰੇ ਖਿਲਾਫ ਕੁਫ਼ਰ ਦੇ ਫ਼ਤਵੇ ਜਾਰੀ ਕਰਦੇ ਹਨ। ਇਸੇ ਤਰ੍ਹਾਂ ਇਹਨਾਂ ਵਿੱਚ ਹਰ ਇੱਕ ਆਪਣੀ ਹੀ ਡਗਰ ਤੇ ਚੱਲ ਰਿਹਾ ਹੈ, ਕੋਈ ਇਹਨਾਂ ਵਿੱਚ ਅਸ਼ਅਰੀ ਹੈ, ਤਾਂ ਕੋਈ ਮਾਤੁਰੀਦੀ , ਮੁਅਤਾਜਿਲੀ,ਅਤੇ ਕੋਈ ਅੱਲ੍ਹਾ ਤਾਅਲਾ ਨੂੰ ਹਰ ਜਗ੍ਹਾ ਮੌਜੂਦ ਕਹਿ ਕੇ ਅਤੇ ਉਸਦੀਆਂ ਉੱਚੀਆਂ ਅਤੇ ਆਲਾ ਸਿਫ਼ਾਤਾਂ ਦਾ ਇਨਕਾਰ ਕਰਕੇ ਜਹਮੀ ਬਣ ਜਾਂਦਾ ਹੈ]
[ਜਹਮੀਆਂ ਦੀ ਗੁੰਮਰਾਹੀ ਦੇ ਰੱਦ ਲਈ ਇਮਾਮ ਅਹਿਮਦ ਇਬਨੇ ਹੰਮਬਲ ਦੀ ਕਿਤਾਬ ਰੱਦ ਅਲਾ ਜਹਮੀਆਂ ਬਹੁਤ ਹੀ ਲਾਭਦਾਇਕ ਹੈ]

# ਬਰੇਲਵੀ, ਦਿਓਬੰਦੀ, ਤਬਲੀਗੀ, ਜਮਾਤ ਏ ਇਸਲਾਮੀ ਅਕੀਦੇ ਦੇ ਮਾਮਲੇ ਵਿੱਚ ਮੁਤਾਕੱਲੀਮੀਨ (ਅਸ਼ਅਰੀ, ਮੁਅਤਾਜ਼ਿਲੀ, ਮਾਤੁਰੀਦੀ, ਜਹਮੀ) ਦੇ ਨਕਸੇ ਕਦਮ ਤੇ

ਅਸ਼ਅਰੀ ਅਤੇ ਮਾਤੁਰਿਦੀ ਅੱਲ੍ਹਾ ਤਾਅਲਾ ਦੀਆਂ ਕੇਵਲ ਸੱਤ ਸਿਫ਼ਾਤ (ਗੁਣਾਂ) ਵਿੱਚ ਇਮਾਨ ਰੱਖਦੇ ਹਨ
(ਸਮੀ, ਬਸੀਰ, ਇਲਮ, ਕੁਦਰਤ, ਇਰਾਦਾ, ਅਤੇ ਹਯਾਤ, ਅਤੇ ਕਲਾਮ)
(ਕਲਾਮ ਬਾਰੇ ਵੀ ਅਗਰ ਗਹਿਰਾਈ ਵਿੱਚ ਜਾਈਏ ਤਾਂ ਫੀ-ਨਸਫ਼ੀ ਕਲਾਮ ਨੂੰ ਮੰਨਦੇ ਹਨ, ਹਰਫ਼ ਅਤੇ ਸੌਤ ਨਾਲ ਨਹੀਂ,ਜਿਵੇਂ ਸਲਫ਼ ਨੇ ਮੰਨਿਆ, ਇਸ ਲਈ ਗਹਿਰਾਈ ਵਿੱਚ ਜਾਣ ਤੋਂ ਪਤਾ ਲੱਗਦਾ ਹੈ ਕਿ ਕਲਾਮ ਦਾ ਵੀ ਇੱਕ ਤਰੀਕੇ ਨਾਲ ਤਾਵੀਲ ਹੀ ਕਰਦੇ ਹਨ)
ਬਾਕੀ ਸਾਰੇ ਗੁਣਾਂ (ਸਿਫ਼ਾਤਾਂ ਦੀ) ਤਾਵੀਲ (ਬਾ ਮਾਅਨਾ ਤਹਰੀਫ਼) ਕਰਦੇ ਹਨ
[ਇਹ 7 ਸਿਫ਼ਾਤਾਂ ਵੀ ਇਸ ਲਈ ਨਹੀਂ ਮੰਨਦੇ ਕਿ ਕੁਰਆਨ ਅਤੇ ਹਦੀਸ ਵਿੱਚ ਬਿਆਨ ਹੋਈਆਂ ਹਨ, ਨਹੀਂ, ਬਲਕਿ ਇਸ ਲਈ ਮੰਨਦੇ ਹਨ ਕਿ ਲੋਜਿਕ, ਮੰਤਿਕ ਅਤੇ ਫੀਲੋਸਫ਼ੀ ਨਾਲ ਇਹ ਸਾਬਿਤ ਹੋ ਜਾਂਦੀਆਂ ਹਨ, ਸਿਰਫ਼ ਇਸ ਲਈ ਇਹਨਾਂ ਨੂੰ ਮੰਨ ਲੈਂਦੇ ਹਨ]

## ਦਿਓਬੰਦੀ ਉੱਲਮਾ

ਦਿਓਬੰਦੀ ਉੱਲਮਾ ਅਕੀਦੇ ਵਿੱਚ ਅਸ਼ਅਰੀ ਅਤੇ ਮਾਤੁਰਿਦੀ ਹਨ, ਇਸ ਲਈ ਇਹ ਵੀ ਅੱਲ੍ਹਾ ਦੀਆਂ ਸਿਫ਼ਾਤ ਦੀ ਤਾਵੀਲ ਕਰਦੇ ਹਨ

### 1. ਮੌਲਾਨਾ ਖਲੀਲ ਅਹਿਮਦ ਸਹਾਰਨਪੁਰੀ

ਮੌਲਾਨਾ ਖਲੀਲ ਅਹਿਮਦ ਸਹਾਰਨਪੁਰੀ ਨੇ ਕਿਹਾ,
"ਅਕੀਦੇ ਵਿਚ ਅਸੀਂ ਅਬੁਲ-ਹਸਨ ਅਲ-ਅਸ਼ਅਰੀ ਅਤੇ ਅਬੂ ਮਨਸੂਰ ਮਤੁਰਿਦੀ ਦੀ ਪਾਲਣਾ ਕਰਦੇ ਹਾਂ ਅਤੇ ਸੂਫੀਆਂ ਦੇ ਤਾਰੀਕਾ ਵਿਚ ਅਸੀਂ ਨਕਸ਼ਬੰਦੀ, ਚਿਸਤੀ, ਕਾਦੀਰੀ ਅਤੇ ਸ਼ਹੁਰਵਰਦੀ ਦੀ ਪਾਲਣਾ ਕਰਦੇ ਹਾਂ"

[ਅਲ-ਮੁਹੰਨਦ ਅਲਾ ਮੁਫੰਨਦ (ਪੰਨਾ 13-14)]

ਅਸੀਂ ਦੇਵਬੰਦੀਆਂ ਨੂੰ ਪੁੱਛਦੇ ਹਾਂ ਕਿ ਤੁਸੀਂ ਅਬੁਲ-ਹਸਨ ਅਲ-ਅਸ਼ਅਰੀ ਅਤੇ ਅਬੂ ਮਨਸੂਰ ਅਲ-ਮਤੂਰੀਦੀ ਨੂੰ ਉਨ੍ਹਾਂ ਦੇ ਅਕੀਦੇ ਵਿਚ ਕਿਉਂ ਅਪਣਾਉਂਦੇ ਹੋ? ਕੀ ਇਹ ਇਸ ਲਈ ਹੈ ਕਿ ਇਮਾਮ ਅਬੂ ਹਨੀਫਾ ਦੇ ਅਕੀਦੇ ਗਲਤ ਸਨ, ਜੇਕਰ ਅਜਿਹਾ ਹੈ ਤਾਂ ਤੁਸੀਂ ਉਨ੍ਹਾਂ ਫਿਕਹੀ ਮੁੱਦਿਆਂ ਵਿੱਚ, ਜੋ ਕਿ ਅਕੀਦੇ ਦੇ ਵੱਧ ਮਹੱਤਵਪੂਰਨ ਮੁੱਦੇ ਤੋਂ ਘੱਟ ਮਹੱਤਵ ਰੱਖਦੇ ਹਨ ਉਹਨਾਂ ਦੀ ਤਕਲੀਦ ਕਿਵੇਂ ਕਰ ਸਕਦੇ ਹੋ ।
ਨਾਲ ਹੀ ਅਗਰ ਉਹਨਾਂ ਦੇ ਅਕੀਦੇ ਗਲਤ ਸਨ ਤਾਂ ਇਹ ਲਾਜ਼ਮੀ ਹੈ ਕਿ ਫਿਕਹੀ ਮੁੱਦਿਆਂ ਬਾਰੇ ਵੀ ਉਹਨਾਂ ਦੀ ਸਮਝ ਗਲਤ ਹੋਵੇ
ਅਸੀਂ ਕਹਿੰਦੇ ਹਾਂ ਕਿ ਇਹ ਤੁਹਾਡੇ ਵੱਲੋਂ ਇਮਾਮ ਅਬੂ ਹਨੀਫਾ ਦਾ ਨਿਰਾਦਰ ਹੈ ਕਿਉਂਕਿ ਤੁਸੀਂ ਉਹਨਾਂ ਨੂੰ ਵੱਧ ਮਹੱਤਵਪੂਰਨ ਮੁੱਦੇ ਵਿੱਚ ਛੱਡ ਦਿੰਦੇ ਹੋ।

ਦੂਜੀ ਗੱਲ ਇਮਾਮ ਅਬੂ ਹਨੀਫਾ ਨੇ ਕਿਸ ਸੂਫੀ ਤਰੀਕੇ ਦੀ ਪਾਲਣਾ ਕੀਤੀ?
ਜੇ ਉਹਨਾਂ ਨੇ ਕਿਸੇ ਸੂਫੀ ਤਰੀਕੇ ਦੀ ਪਾਲਣਾ ਨਹੀਂ ਕੀਤੀ ਤਾਂ ਤੁਸੀਂ ਕਿਸੇ ਵਿਸ਼ੇਸ਼ ਸੂਫੀ ਤਰੀਕੇ ਦੀ ਪਾਲਣਾ ਕਿਉਂ ਕਰਦੇ ਹੋ,
ਕੀ ਇਮਾਮ ਅਬੂ ਹਨੀਫਾ ਨੇ ਇਹ ਹੁਕਮ ਦਿੱਤਾ ਸੀ?

## 2. ਮੁਫਤੀ ਤਕੀ ਉਸਮਾਨੀ

1. ਫਰਮਾਨ ਬਾਰੀ ਤਾਆਲਾ ਹੈ :
"ਅਰ-ਰਹਿਮਾਨ ਅਲ਼ਲ-ਅਰਸ਼ਇਸਤਵਾ"
"ਰਹਿਮਾਨ ਆਪਣੇ ਅਰਸ਼ ਤੇ ਮੁਸਤਵੀ ਹੈ"
ਸਲਫ਼ ਇਮਾਮਾਂ ਨੇ ਇਸ ਆਇਤ ਦੀ ਤਫ਼ਸੀਰ ਵਿੱਚ ਇਸਦਾ (ਜਾਹਿਰ ਮਾਅਨਾ) ਸਪੱਸ਼ਟ ਅਰਥ ਲਿਆ ਹੈ। ਉਹ ਸਾਰੇ ਇਸ ਗੱਲ ਨਾਲ ਸਹਿਮਤ ਹਨ ਕਿ ਅੱਲ੍ਹਾ ਅਰਸ਼ ਉੱਪਰ ਬੁਲੰਦ ਹੈ, ਹਰ ਜਗ੍ਹਾ ਨਹੀਂ। ਇਹ ਮੰਨਣਾ ਕਿ ਅੱਲ੍ਹਾ ਹਰ ਜਗ੍ਹਾ ਹੈ ਜਹਮੀਆ ਦਾ ਅਕੀਦਾ ਹੈ, ਅਹਿਲੇ ਸੁੰਨਤ ਦਾ ਨਹੀਂ।

ਇਸ ਦੇ ਬਾਵਜੂਦ ਮੁਫਤੀ ਤਕੀ ਉਸਮਾਨੀ ਲਿਖਦੇ ਹਨ: ਇਸ ਆਇਤ ਬਾਰੇ ਸਾਰੇ ਵਿਦਵਾਨਾਂ ਨੇ ਕਿਹਾ ਹੈ ਕਿ ਇਸ ਦਾ ਜਾਹਿਰੀ ਮਾਅਨਾ ਮੁਰਾਦ ਨਹੀਂ ਹੈ, ਅਤੇ ਕੁਝ ਵਿਦਵਾਨਾਂ ਨੇ ਤਾਂ ਇਸ ਨੂੰ ਮਜਾਜ ਕਰਾਰ ਦਿੱਤਾ ਅਤੇ ਕਿਹਾ ਕਿ ਇਸਦਾ ਮਤਲਬ ਗਲਬਾ (ਦਬਦਬਾ) ਅਤੇ ਸੱਤਾ (ਕੁਦਰਤ) ਆਦਿ ਹੈ ਅਤੇ ਕੁਝ ਵਿਦਵਾਨਾਂ ਨੇ ਕਿਹਾ ਕਿ ਇਹ ਆਇਤ ਮੁਤਾਸ਼ਾਬਿਹਾਤ ਆਇਤਾਂ ਵਿੱਚੋਂ ਹੈ। ਉਹ ਜਿਨ੍ਹਾਂ ਬਾਰੇ ਅੱਲ੍ਹਾ ਨੇ ਕਿਹਾ ਹੈ: "ਅੱਲ੍ਹਾ ਤੋਂ ਇਲਾਵਾ ਕੋਈ ਵੀ ਇਸਦੀ ਤਫ਼ਸੀਰ (ਤਾਵੀਲ) ਵਿਆਖਿਆ ਨਹੀਂ ਜਾਣਦਾ।"
(ਅਲੂਮ ਅਲ-ਕੁਰਆਨ, ਪੰਨਾ 412-413)

ਸਾਰੇ ਵਿਦਵਾਨਾਂ ਤੋਂ ਪਤਾ ਨਹੀਂ ਇਹਨਾਂ ਦੀ ਕਿਹੜੇ ਵਿਦਵਾਨ ਮੁਰਾਦ ਹੈ?
ਜੇਕਰ ਅਸ਼ਅਰੀ ਅਤੇ ਮਤੁਰੀਦੀ ਵਿਦਵਾਨ ਹਨ ਤਾਂ ਇਹ ਸਹੀ ਹੈ,
ਜੇਕਰ ਸਲਫ਼, ਸ਼ਹਾਬਾ ਅਤੇ ਤਾਬੀਈਨ ਹਨ, ਤਾਂ ਇਹ ਸਹੀ ਨਹੀਂ ਹੈ।
ਕਿਉਂਕਿ ਉਹਨਾਂ ਬਾਰੇ ਤੁਸੀਂ ਪੜ੍ਹ ਚੁੱਕੇ ਹੋ ਕਿ ਉਹ ਤਾਵੀਲ ਨਹੀਂ ਕਰਦੇ ਸਨ।

ਸ਼ੇਖ ਅਲ-ਇਸਲਾਮ ਇਬਨ ਤੈਮੀਆ (728) ਫ਼ਰਮਾਉਂਦੇ ਹਨ
ਹੱਕ ਉੱਪਰ ਚੱਲਣ ਵਾਲੇ ਇਮਾਮਾਂ ਦੇ ਮੁਤਾਬਿਕ, ਇਹਨਾਂ ਬਾਅਦ ਵਿੱਚ ਆਉਣ ਵਾਲਿਆਂ ਦੀ ਤਾਵੀਲ, ਤਾਂ ਬਾਤਿਲ ਤੇਹਰੀਫ਼ ਹੈ
(ਬੇ ਬੁਨਿਆਦ ਅਤੇ ਝੂਠਾ ਵਿਗਾੜ ਹੈ)।

ਰਹੀ ਇਹ ਗੱਲ ਕਿ ਇਹਨਾਂ ਆਇਤਾਂ ਨੂੰ ਮੁਤਾਸ਼ਾਬਿਹਾਤ ਆਇਤਾਂ ਵਿੱਚੋਂ ਕਰਾਰ ਦੇਣਾ ਤਾਂ ਇਹ ਮੁਫੱਵਿਜਾ (ਤਫ਼ਵੀਜ) ਕਰਨ ਵਾਲਿਆਂ ਦਾ ਮਜਹਬ ਹੈ
ਉਹ ਸਿਫ਼ਾਤ ਵਾਲੀਆਂ ਦਲੀਲਾਂ ਨੂੰ ਮੁਤਾਸ਼ਾਬਿਹਾਤ ਵਿੱਚੋਂ ਦੱਸਦੇ ਹਨ
ਇਸਤੋਂ ਉਨ੍ਹਾਂ ਦਾ ਭਾਵ ਇਹ ਹੁੰਦਾ ਹੈ ਕਿ ਅੱਲ੍ਹਾ ਤੋਂ ਇਲਾਵਾ ਕੋਈ ਵੀ ਉਸਦੇ ਗੁਣਾਂ ਅਤੇ ਨਾਮਾਂ ਦਾ ਮਾਅਨਾ (ਅਰਥ) ਨਹੀਂ ਜਾਣਦਾ।
ਸਲਫ਼-ਏ-ਸਾਲੀਹੀਨ ਅਤੇ ਹਦੀਸ ਦੇ ਇਮਾਮ ਇਸ ਗੱਲ ਤੋਂ (ਬਰੀ) ਮੁਕਤ ਸਨ।
ਉਹ ਸਿਰਫ਼ ਇਹਨਾਂ ਸਿਫ਼ਾਤ ਦੀ ਕੈਫ਼ੀਅਤ (ਸਥਿਤੀ) ਦਾ ਗਿਆਨ ਅੱਲ੍ਹਾ ਦੇ

ਸਪੁਰਦ ਕਰਦੇ ਸਨ, ਉਹ ਇਸਤਵਾ ਅਲਲ-ਅਰਸ਼, ਨਜ਼ੁਲ ਆਦਿ ਦੇ ਅਰਥਾਂ ਤੋਂ ਜਾਣੂ ਸਨ।
ਸਿਫ਼ਾਤ ਵਾਲੀਆਂ ਦਲੀਲਾਂ ਨੂੰ ਮੁਤਾਸ਼ਾਬਿਹਾਤ ਵਿੱਚੋਂ ਦੱਸਣਾ ਤੌਹੀਦ ਤੋਂ ਮੂੰਹ ਮੋੜਨਾ ਅਤੇ ਸਲਫ਼ ਦਾ ਵਿਰੋਧ ਕਰਨਾ ਹੈ।

ਸਲਫ਼ ਦੇ ਵਿਰੋਧ ਵਿੱਚ ਕੋਈ ਵੀ ਅਕੀਦਾ ਐਤਬਾਰ ਵਾਲਾ ਨਹੀਂ ਹੈ।
ਤੌਹੀਦ ਵਾਲੀਆਂ ਦਲੀਲਾਂ , ਆਇਤਾਂ ਨੂੰ ਮੁਤਾਸ਼ਾਬਿਹਾਤ ਕਹਿ ਕੇ ਕਦਰੀਆ, ਜਬਰੀਆ, ਜਹਮੀਆ, ਅਸ਼ਾਇਰਾ, ਮਾਤੁਰੀਦੀਆ, ਰਾਫ਼ਿਜ਼ੀਆ, ਮੁਫੱਵਿਜ਼ਾ ਅਤੇ ਖ਼ਵਾਰਿਜ਼ ਨੇ ਬਹੁਤ ਫ਼ਾਇਦਾ ਉਠਾਇਆ ਹੈ।
ਇਸ ਤਰ੍ਹਾਂ ਕਈ ਆਇਤਾਂ ਨੂੰ ਅਰਥਹੀਣ ਬਣਾ ਕੇ ਮੁਅੱਤਲ ਬਣ ਗਏ (ਇਨਕਾਰ ਕਰਨ ਵਾਲੇ, ਛੱਡ ਦੇਣ ਵਾਲੇ)।
ਹਰ ਇਲਮ ਰੱਖਣ ਵਾਲਾ ਜਾਣਦਾ ਹੈ ਕਿ ਰੱਬ ਦੇ ਗੁਣ ਅਕੀਦਾ ਏ ਤੌਹੀਦ ਦਾ ਆਧਾਰ (ਬੁਨਿਆਦ) ਹਨ ਅਤੇ ਮੁਹਕਮ (ਬਿਲਕੁਲ ਵਾਜੇਹ) ਦਲੀਲਾਂ,ਆਇਤਾਂ ਦੁਆਰਾ ਸਾਬਤ ਹਨ।

## 3. ਖਲੀਲ ਅਹਿਮਦ ਸਹਾਰਨਪੁਰੀ

ਖਲੀਲ ਅਹਿਮਦ ਸਹਾਰਨਪੁਰੀ ਲਿਖਦੇ ਹਨ
ਇਸ ਤਰ੍ਹਾਂ ਦੀਆਂ ਆਇਤਾਂ ਵਿਚ ਸਾਡਾ ਮਜਹਬ ਇਹ ਹੈ ਕਿ ਅਸੀਂ ਉਨ੍ਹਾਂ ਵਿਚ ਇਮਾਨ ਰੱਖਦੇ ਹਾਂ ਅਤੇ ਕੈਫ਼ੀਅਤ ਦੇ ਬਾਰੇ ਬਹਿਸ ਨਹੀਂ ਕਰਦੇ।
ਯਕੀਨਨ ਅਸੀਂ ਜਾਣਦੇ ਹਾਂ ਕਿ ਅੱਲ੍ਹਾ ਤਾਅਲਾ ਸ੍ਰਿਸ਼ਟੀ ਦੇ ਗੁਣਾਂ ਅਤੇ ਨਕਸ ਤੋਂ ਮੁਕਤ ਹੈ। ਜਿਵੇਂ ਕਿ ਸਾਡੇ ਪੂਰਵਜਾਂ ਦੀ ਰਾਏ ਹੈ ਅਤੇ ਸਾਡੇ ਬਾਅਦ ਦੇ ਇਮਾਮਾਂ ਨੇ ਇਨ੍ਹਾਂ ਆਇਤਾਂ ਵਿੱਚ ਜੋ ਸਹੀ ਅਤੇ ਲੁਗਤ ਬ ਸ਼ੱਰਈ ਐਤਬਾਰ ਤੋਂ ਜਾਇਜ ਤਾਵੀਲਾਂ ਕੀਤੀਆਂ ਹਨ ਤਾਂ ਜੋ ਘੱਟ ਫ਼ਹਿਮ, ਆਮ ਲੋਕ ਸਮਝ ਸਕਣ, ਉਦਾਹਰਣ ਵਜੋਂ, ਇਹ ਸੰਭਵ ਹੈ ਕਿ ਇਸ਼ਤਿਵਾ ਦਾ ਅਰਥ ਹੈ ਗਲਬਾ (ਦਬਦਬਾ) ਅਤੇ ਹੱਥ ਦਾ ਅਰਥ ਹੈ ਕੁਦਰਤ (ਸ਼ਕਤੀ)।
ਤਾਂ ਇਹ ਸਾਡੇ ਨਜਦੀਕ ਹੱਕ ਹੈ।

(ਅਲ-ਮੁਹੰਨਦ ਅਲਲ-ਮੁਫੰਨਦ, ਪੰਨਾ 48)

ਗਾਲਾਂਕਿ ਸਲਫ਼ ਏ ਸਾਲਿਹੀਨ ਦਾ ਅਕੀਦਾ ਤੁਸੀਂ ਪੜ੍ਹ ਚੁੱਕੇ ਹੋ ਕਿ ਉਹ ਇਸ ਤਰ੍ਹਾਂ ਦੀਆਂ ਬਾਤਿਲ ਤਾਵੀਲਾਂ ਨਹੀਂ ਕਰਦੇ ਸਨ।
ਸਲਫ਼ ਦੇ ਵਿਰੋਧ ਵਿੱਚ, ਅਰਬੀ ਡਿਕਸ਼ਨਰੀ ਦੇ ਆਧਾਰ 'ਤੇ ਅੱਲ੍ਹਾ ਤਾਅਲਾ ਦੇ ਗੁਣਾਂ ਦੀ ਤਾਵੀਲ ਨੂੰ ਜਾਇਜ਼ ਠਹਿਰਾਉਣਾ, ਤਾਂ ਜੋ ਘੱਟ ਫ਼ਹਿਮ, ਆਮ ਲੋਕ ਸਮਝ ਸਕਣ, ਤਾਂ ਇਹ ਗੱਲ ਅਕੀਦਾ ਏ ਤੌਹੀਦ ਦੇ ਖਿਲਾਫ ਹੈ।
ਇਹ ਅੱਲ੍ਹਾ ਤਾਅਲਾ ਦੇ ਗੁਣਾਂ (ਸਿਫ਼ਾਤ) ਨੂੰ ਜਾਹਿਰੀ ਮਾਅਨੇ ਤੋਂ ਮਜਾਜੀ ਮਾਅਨੇ ਦੀ ਤਰਫ ਮੋੜਨਾ ਹੈ ਅਤੇ ਇਹ ਅੱਲ੍ਹਾ ਅਤੇ ਉਸਦੇ ਰਸੂਲ ਦੀ ਮੁਰਾਦ ਦੇ ਖਿਲਾਫ ਹੈ।
ਇਹ ਸਿਫ਼ਾਤ ਦੇ ਮਾਮਲੇ ਵਿੱਚ ਇਲਹਾਦ ਅਤੇ ਬਾਤਿਲ ਤਹਰੀਫ਼ ਹੈ
ਕੀ ਤੌਹੀਦ ਅਜਿਹੀ ਚੀਜ਼ ਹੈ ਕਿ ਆਵਾਮ ਦੇ ਲਈ ਇਸਦਾ ਹੁਲੀਆ ਵਿਗਾੜ ਦਿੱਤਾ ਜਾਵੇ?
ਇਸਤਿਵਾ ਦਾ ਅਰਥ ਗਲਬਾ (ਦਬਦਬਾ) ਅਤੇ ਯਦ (ਹੱਥ) ਦਾ ਮਾਅਨਾ ਕੁਦਰਤ (ਸ਼ਕਤੀ ਅਤੇ ਤਾਕਤ) ਕਰਨਾ ਅਤੇ ਇਹਨਾਂ ਆਇਤਾਂ ਨੂੰ ਮਜਾਜੀ ਮਾਅਨੇ ਦੀ ਤਰਫ ਮੋੜਨਾ ਸਲਫ਼ ਦੇ ਅਕੀਦੇ ਦੇ ਉਲਟ ਹੈ।

ਸਿੱਧੀ ਅਤੇ ਸਪਸ਼ਟ ਗੱਲ ਹੈ ਕਿ ਅੱਲ੍ਹਾ ਦੇ ਗੁਣ ਉਸ ਦੀ ਸ਼ਾਨ ਦੇ ਲਾਇਕ ਹਨ ਅਤੇ ਮੱਖਲੂਕ ਦੇ ਗੁਣ ਉਸ ਦੀ ਸ਼ਾਨ ਦੇ ਯੋਗ ਹਨ।
ਅੱਲ੍ਹਾ ਦੇ ਗੁਣਾਂ ਵਿਚ ਕਮਾਲ ਅਤੇ ਦਵਾਮ (ਸੰਪੂਰਨਤਾ ਅਤੇ ਸਥਾਈਤਾ) ਹੈ, ਜਦੋਂ ਕਿ ਜੀਵਾਂ ਦੇ ਗੁਣ ਇਸ ਤਰ੍ਹਾਂ ਦੇ ਨਹੀਂ ਹਨ,
ਇਸ ਲਈ ਤਾਵੀਲ (ਵਿਗਾੜ) ਅਤੇ ਤਹਰੀਫ਼ ਦੀ ਕੋਈ ਵੀ ਜ਼ਰੂਰਤ ਨਹੀਂ ਹੈ
ਤਾਵੀਲ ਅਤੇ ਤਹਰੀਫ਼ ਦੀ ਜ਼ਰੂਰਤ ਤਾਂ ਜਦੋਂ ਪੈਂਦੀ ਜਦ ਕੋਈ ਇਹ ਕਹਿੰਦਾ ਕਿ ਅੱਲ੍ਹਾ ਦੀਆਂ ਸਿਫ਼ਾਤ, ਮੱਖਲੂਕ ਦੀਆਂ ਸਿਫ਼ਾਤ ਵਰਗੀਆਂ ਹਨ,
ਅਸਲ ਗੱਲ ਤਾਂ ਇਹ ਹੈ ਕਿ ਇਹ ਲੋਕ ਪਹਿਲਾਂ ਖਾਲਿਕ ਅਤੇ ਮੱਖਲੂਕ ਦੀਆਂ ਸਿਫ਼ਾਤ ਵਿੱਚ ਸਮਾਨਤਾ ਕਰਦੇ ਹਨ ਫਿਰ ਤਾਵੀਲ ਅਤੇ ਤਹਰੀਫ਼ ਵਰਗੇ ਭੈੜੇ ਜੁਰਮ ਕਰਨ ਲੱਗ ਜਾਂਦੇ ਹਨ।

ਘੱਟ ਫ਼ਹਿਮ, ਅਤੇ ਆਮ ਆਵਾਮ ਨੂੰ ਸਮਝਾਉਣ ਲਈ, ਤਾਵੀਲ ਅਤੇ ਤਹਰੀਫ਼ ਦਾ ਰਾਹ ਕਰਨਾ, ਤਾਂ ਇਹ ਇੱਕ ਅਜਿਹੀ ਗੱਲ ਹੈ ਜਿਸ ਨਾਲ ਅੱਲ੍ਹਾ ਦੀ ਕਿਤਾਬ ਵਿਚ ਖਾਮੀ ਲਾਜਿਮ ਆਉਂਦੀ ਹੈ। ਕੀ ਅੱਲ੍ਹਾ ਤਾਅਲਾ ਇਹ ਗੱਲ ਨਹੀਂ ਜਾਣਦੇ ਸਨ, ਕਿ ਅੱਲ੍ਹਾ ਤਾਅਲਾ ਇਹਨਾਂ ਸਿਫ਼ਾਤ (ਯਦ, ਵਜ ਆਦਿ) ਲਈ ਕੋਈ ਹੋਰ ਅਲਫਾਜ ਵਰਤ ਲੈਂਦੇ, ਜਿਹੜੇ ਇਹ ਤਾਵੀਲ ਕਰਨ ਵਾਲੇ ਵਰਤਦੇ ਹਨ। ਮੇਰਾ ਰੱਬ ਪਾਕ ਹੈ ਹਰ ਤਰ੍ਹਾਂ ਦੇ ਨਕਸ, ਐਬ, ਅਤੇ ਘਾਟ ਤੋਂ।
ਕੀ ਅਕੀਦਾ ਏ ਤੌਹੀਦ ਲੋਕਾਂ ਦੀ ਸਮਝ ਤੋਂ ਬਾਹਰ ਹੈ ਜਾਂ ਇਸ ਵਿਚ ਕੋਈ ਗੁਮਰਾਹੀ ਸ਼ਾਮਲ ਹੋ ਗਈ?

## ਇੱਕ ਪਾਸੇ ਤਾਵੀਲ ਅਤੇ ਦੂਜੇ ਪਾਸੇ ਅਕੀਦਾ ਹੁਲੂਲ ਅਤੇ ਵਹਦਾ ਤੁਲ ਵੁਜ਼ੂਦ

ਨੋਟ-ਇੱਕ ਪਾਸੇ ਤਾਂ ਇਹ ਲੋਕ ਅੱਲ੍ਹਾ ਤਾਅਲਾ ਦੀਆਂ ਆਲਾ ਸਿਫ਼ਾਤ ਦੀ ਤਾਵੀਲ ਕਰਨ ਲਈ ਇਹ ਬਹਾਨਾ ਬਣਾਉਂਦੇ ਹਨ ਕਿ ਆਮ ਆਵਾਮ ਨੂੰ ਸਮਝ ਲੱਗ ਜਾਵੇ, ਕਿ ਅੱਲ੍ਹਾ ਤਾਅਲਾ ਦੇ ਗੁਣਾਂ ਨੂੰ ਮੱਖਲੂਕ ਦੇ ਗੁਣਾਂ ਦੇ ਸਮਾਨ ਨਾ ਸਮਝ ਲੈਣ
ਅਤੇ ਦੂਜੇ ਪਾਸੇ ਇਹੀ ਲੋਕ ਅਕੀਦਾ ਵਹਦਾ ਤੁਲ ਵੁਜ਼ੂਦ ਦੇ ਕਾਇਲ ਹਨ (ਕਿ ਹਰ ਚੀਜ ਹੀ ਅੱਲ੍ਹਾ ਹੈ) (ਤੇ ਇਸੇ ਅਕੀਦੇ ਨੂੰ ਹੀ ਅਸਲ ਤੌਹੀਦ ਦੱਸਦੇ ਹਨ)
ਅਤੇ ਹੁਲੂਲ ਦਾ ਅਕੀਦਾ ਰੱਖਣ ਵਾਲੇ ਗੁੰਮਰਾਹ ਲੋਕਾਂ ਦੇ ਹਾਮੀ ਅਤੇ ਸਾਥੀ ਹਨ। (ਜਿਵੇਂ ਕਿ ਮੰਨਸੂਰ ਅਲ ਹੱਲਾਜ, ਸੂਫੀ ਇਬਨੇ ਅਰਬੀ ਵਗੈਰਾ) (ਹੁਲੂਲ ਤੋਂ ਮੁਰਾਦ ਕਿ ਅੱਲ੍ਹਾ ਬੰਦੇ ਦੇ ਅੰਦਰ ਆ ਜਾਂਦਾ ਹੈ ਅਤੇ ਬੰਦ ਖੁਦ  ਅੱਲ੍ਹਾ ਬਣ ਜਾਂਦਾ ਹੈ)
ਇਸੇ ਤਰ੍ਹਾਂ ਦਿਓਬੰਦੀ ਉੱਲਮਾ ਦਾ ਪੀਰ ਇਮਦਾਦ ਉੱਲਾਹ ਮੁਹਾਜਰ ਮੱਕੀ ਆਪਣੀ ਕਿਤਾਬ ਵਿੱਚ ਇਹ ਲਿਖਦਾ ਹੈ ਕਿ “ਬਾਹਰ ਤੋਂ ਇਨਸਾਨ ਪਰ ਅੰਦਰੋਂ ਖੁਦਾ ਬਣ ਜਾਂਦਾ ਹੈ”
ਅਤੇ ਇਹ ਵੀ ਲਿਖਦਾ ਹੈ ਕਿ ਅੱਲ੍ਹਾ ਦੇ ਗੁਣ ਇਨਸਾਨ ਅੰਦਰ ਆ ਜਾਂਦੇ ਹਨ, ਅਤੇ ਇਨਸਾਨ ਅੱਲ੍ਹਾ ਬਣ ਜਾਂਦਾ ਹੈ।
1. ਇਬਨੇ ਅਰਬੀ " ਅੱਲਾਹ ਮੇਰੀ ਇਬਾਦਤ ਕਰਦਾ ਹੈ ,ਮੈਂ ਅੱਲਾਹ ਦੀ ".

2. ਮਨਸੂਰ ਅਲ ਹੱਲਾਜ - ਆ ਨਲ ਹਕ਼ (ਮੈਂ ਹੀ ਅੱਲਾਹ ਹਾਂ)
3. ਬਾ ਯਜ਼ੀਦ ਬੁਸਤਾਮੀ - ਪਾਕ ਹੈ ਮੇਰੀ ਜਾਤ ,ਅਤੇ ਕਿੰਨੀ ਉੱਚੀ ਹੈ ਮੇਰੀ ਸ਼ਾਨ
4. ਜਲਾਲੁ ਦੀਨ ਰੂਮੀ -ਨਾ ਮੈਂ ਜਹੂਦੀ ,ਨਾ ਮੈਂ ਈਸਾਈ ,ਨਾ ਮੈਂ ਮੁਸਲਮਾਨ
5. ਇਮਦਾਦ ਉੱਲਾਹ ਮੁਹਾਜਿਰ ਮੱਕੀ -ਜਾਹਿਰ ਦੇ ਵਿੱਚ ਬੰਦਾ ਅਤੇ ਬਾਤਿਨ ਦੇ ਵਿੱਚ ਖ਼ੁਦਾ ਹੋ ਜਾਂਦਾ ਹੈ।

ਦਿਓਬੰਦੀ ਅਤੇ ਤਬਲੀਗੀ ਦੇ ਮਸ਼ਹੂਰ ਅਤੇ ਸਭ ਵੱਡੇ ਬਜ਼ੁਰਗ ਇਮਦਾਦ ਉੱਲਾਹ ਮੁਹਾਜਿਰ ਮੱਕੀ ਦੇ ਹੀ ਮੁਰੀਦ ਸਨ ।

ਬਹੁਤ ਸਾਰੇ ਸੂਫ਼ੀਆਂ ਦੇ ਨਜ਼ਦੀਕ ਇਹਨਾਂ ਦੇ ਵਲੀ ਦਾ ਦਰਜਾ , ਨਬੀ ਅਤੇ ਰਸੂਲ ਤੋਂ ਅਫ਼ਜ਼ਲ (ਵਧੀਆ) ਅਤੇ ਉੱਪਰ ਹੁੰਦਾ ਹੈ ।

1. ਇਬਨੇ ਅਰਬੀ - ਨਬੀ ਦਾ ਮੁਕਾਮ , ਵਲੀ ਤੋਂ ਥੱਲੇ ਹੁੰਦਾ ਹੈ ,ਅਤੇ ਰਸੂਲ ਤੋਂ ਉੱਪਰ
(ਮਤਲਬ ਪਹਿਲਾਂ ਵਲੀ-ਨਬੀ-ਰਸੂਲ )
2. ਬਾ ਯਜ਼ੀਦ ਬੁਸਤਾਮੀ - ਮੇਰਾ ਝੰਡਾ ਕਿਆਮਤ ਵਾਲੇ ਦਿਨ , ਮੁਹੰਮਦ ਦੇ ਝੰਡੇ ਤੋਂ ਬੁਲੰਦ ਹੋਵੇਗਾ ।
ਮੈਂ ਜਿਹੜੇ ਸਮੁੰਦਰ ਵਿੱਚ ਘੋਤਾ ਖਾਦਾ ਹੈ ,ਨਬੀ ਉਸਦੇ ਕਿਨਾਰੇ ਤੇ ਹੀ ਖੜੇ ਹਨ ।
3. ਨਿਜ਼ਾਮੁਦੀਨ ਔਲੀਆ -ਪੀਰ ਦਾ ਫਰਮਾਨ ਰਸੂਲ ਦੇ ਫਰਮਾਨ ਦੀ ਤਰਾਂ ਹੈ
ਹੋਰ ਬਹੁਤ ਮਿਸਾਲਾਂ ਹਨ ।
ਪਰ ਨਸੀਹਤ ਹਾਸਿਲ ਕਰਨ ਵਾਲਿਆਂ ਲਈ ਤਾਂ ਇੱਕ ਹੀ ਦਲੀਲ ਕਾਫੀ ਹੁੰਦੀ ਹੈ ।
ਅਤੇ ਜਿਸਨੇ ਨਸੀਹਤ ਨਾ ਹਾਸਿਲ ਕਰਨੀ ਹੋਵੇ ਉਸਨੂੰ ਜੋ ਮਰਜੀ ਦਿਖਾ ਦੇਵੋ ।

ਇਹਨਾਂ ਲੋਕਾਂ ਦੇ ਇਹ ਅਤੇ ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ ਗਲਤ ਅਫ਼ਕਾਰ, ਨਜਰੀਏ, ਅਤੇ ਅਕੀਦੇ ਬਾ ਹਵਾਲਾ (ਦਲੀਲ ਦੇ ਨਾਲ) ਆਉਣ ਵਾਲੀ ਕਿਤਾਬ "ਦਿਓਬੰਦੀ ਅਕੀਦੇ" ਵਿੱਚ ਨਕਲ ਕਰਾਂਗੇ ਇਨਸ਼ਾਅੱਲ੍ਹਾ
ਅਤੇ ਉੱਪਰ ਜਿਕਰ ਕੀਤੇ ਅਕਵਾਲ ਦੇ ਹਵਾਲੇ ਵੀ ਉੱਥੇ ਹੀ ਦੇਖ ਸਕਦੇ ਹੋ

## 4. ਮੌਲਾਨਾ ਅਸ਼ਰਫ ਅਲੀ ਥਾਨਵੀ ਸਾਹਿਬ

ਮੌਲਾਨਾ ਅਸ਼ਰਫ ਅਲੀ ਥਾਨਵੀ ਸਾਹਿਬ ਲਿਖਦੇ ਹਨ:
ਸਮਾਨਤਾ ਦੀ ਨਫ਼ੀ ਤੋਂ ਬਾਅਦ, (ਸਿਫ਼ਾਤ ਦੇ ਮਾਮਲੇ ਵਿੱਚ) ਅੱਗੇ 2 ਤਰੀਕੇ ਹਨ।
ਇਕ ਤਰੀਕਾ ਹੈ ਸਲਫ਼ ਦਾ (ਪਹਿਲਾਂ ਦੇ ਨੇਕ ਲੋਕ ਸਹਾਬਾ, ਤਾਬੀਈਨ), ਕਿ ਉਹ ਇਹਨਾਂ (ਸਿਫ਼ਾਤਾਂ) ਨੂੰ ਹਕੀਕੀ ਮਾਅਨੇ (ਅਸਲ ਅਰਥਾਂ) ਉੱਤੇ ਆਧਾਰਿਤ ਮੰਨਦੇ ਹਨ, ਅਤੇ ਉਹ ਰੱਬ ਦੇ ਦਿੱਤੇ ਗਿਆਨ ਨਾਲ ਹਕੀਕੀ ਮਾਅਨੇ ਮੁਰਾਦ ਲੈਂਦੇ ਹਨ, ਅਤੇ ਉਹ ਇਹਨਾਂ (ਸਿਫ਼ਾਤ ਦੀ) ਕੋਈ ਕੈਫ਼ੀਅਤ ਨਿਰਧਾਰਤ ਨਹੀਂ ਕਰਦੇ ਹਨ।

ਅਤੇ ਦੂਸਰਾ ਤਰੀਕਾ ਹੈ ਖਲਫ ਦਾ (ਬਾਅਦ ਵਿੱਚ ਆਉਣ ਵਾਲੇ ਲੋਕ)
ਕਿ ਉਹ ਇਸ ਮਾਮਲੇ ਵਿੱਚ ਮੁਨਾਸਿਬ ਤਾਵੀਲ ਕਰ ਲੈਂਦੇ ਹਨ, ਤਾਂ ਕਿ ਗੁੰਮਰਾਹ ਫਿਰਕੇ ਮੁਸੱਬਿਹਾ ਅਤੇ ਮੁਜੱਸੀਮਾ ਇਹਨਾਂ ਨੂੰ ਗਲਤੀ ਵਿੱਚ ਨਾ ਫ਼ਸਾ ਦੇਣ
ਉਹ ਇਸ ਤਰ੍ਹਾਂ ਕਿ ਉਹ (ਮੁਸੱਬਿਹਾ ਅਤੇ ਮੁਜੱਸੀਮਾ) ਕਹਿਣ ਕਿ ਅੱਲ੍ਹਾ ਤਾਅਲਾ ਸਿੰਘਾਸਨ 'ਤੇ (ਇਸਤਿਕਰਾਰ) ਹੈ ਅਤੇ ਇਸਦੇ ਜਾਹਿਰ ਮਾਅਨੇ ਹਨ ਬੈਠਣਾ ਅਤੇ (ਕਿਸੇ ਚੀਜ ਉੱਪਰ) ਜੰਮ ਜਾਣਾ, ਤਾਂ (ਮੁਸੱਬਿਹਾ ਅਤੇ ਮੁਜੱਸੀਮਾ) ਕਹਿ ਸਕਦੇ ਹਨ ਕਿ ਦੇਖੋ ਉਹ ਅਰਸ਼ ਤੇ ਬੈਠਾ ਹੈ, ਜਿਵੇਂ ਅਸੀਂ ਸਿੰਘਾਸਣ 'ਤੇ ਬੈਠੇ ਹਾਂ। ਇਸ ਲਈ ਉਹ ਵੀ ਸਾਡੇ ਵਾਂਗ ਇੱਕ ਜਿਸਮਾਨੀ (ਭੌਤਿਕ) ਚੀਜ਼ ਹੈ।

ਸਲਫ਼ ਅਨੁਸਾਰ ਇਸ ਸ਼ੰਕੇ ਦਾ ਜਵਾਬ ਇਹ ਹੈ ਕਿ ਇਸਤਿਕਰਾਰ ਤਾਂ ਸਾਬਿਤ ਹੈ, ਪਰ ਇਹ ਜ਼ਰੂਰੀ ਨਹੀਂ ਕਿ ਸਾਡੇ ਇਸਤਿਕਰਾਰ ਵਾਂਗ ਹੋਵੇ, ਜਿਸ ਤੋਂ ਸਰੀਰ ਦਾ ਹੋਣਾ ਲਾਜਿਮ ਆਵੇ, ਪਰ ਇਹ ਕੁਝ ਹੋਰ ਹੈ, ਜਿਸ ਬਾਰੇ ਅਸੀਂ ਨਹੀਂ ਜਾਣਦੇ ਹਾਂ।
(ਇਸਦੀ ਕੈਫ਼ੀਅਤ ਦਾ ਇਲਮ ਸਾਨੂੰ ਨਹੀਂ ਹੈ)
ਅਤੇ ਇਹ ਜਵਾਬ ਸਹੀ ਵੀ ਹੈ,
ਪਰ ਆਮ ਲੋਕਾਂ ਨੂੰ ਇਹ ਸਮਝਾਉਣਾ ਔਖਾ ਹੈ ਕਿ ਇਸਤਿਕਰਾਰ ਤਾਂ ਹੈ, ਪਰ ਸਾਡੇ ਵਾਂਗ ਨਹੀਂ।

ਇਸੇ ਤਰ੍ਹਾਂ ਉਹ (ਮੁਸੱਬਿਹਾ ਅਤੇ ਮੁਜੱਸੀਮਾ) ਇਹ ਸੰਕਾ ਵੀ ਪਾ ਸਕਦੇ ਹਨ ਕਿ ਦੇਖੋ ਕੁਰਆਨ ਵਿੱਚ ਯਦ ਅਤੇ ਹਦੀਸ ਵਿੱਚ ਕਦਮ ਦਾ ਜਿਕਰ ਹੈ।
ਅਤੇ ਇਹ ਸਪੱਸ਼ਟ ਹੈ ਕਿ ਹੱਥ ਅਤੇ ਪੈਰ ਸਰੀਰਕ ਅੰਗ ਹਨ,
ਤਾਂ ਉਹ (ਮੁਸੱਬਿਹਾ ਅਤੇ ਮੁਜੱਸੀਮਾ) ਇਸ ਤਰ੍ਹਾਂ ਅੱਲ੍ਹਾ ਲਈ ਜਿਸਮਾਨੀ ਅੰਗ ਹੋਣ ਦਾ ਦਾਆਵ੍ਹਾ ਕਰ ਸਕਦੇ ਹਨ
ਇਸਦਾ ਵੀ ਸਹੀ ਜਵਾਬ ਸਲਫ਼ ਦੇ ਤਰੀਕੇ ਉੱਪਰ ਇਹੀ ਹੈ ਕਿ ਯਦ ਅਤੇ ਕਦਮ ਤਾਂ ਹਨ ਪਰ ਸਾਡੇ ਵਰਗੇ ਨਹੀਂ

ਪਰ ਇਸਦਾ ਸਮਝਣਾ ਵੀ ਅਵਾਮ ਲਈ ਔਖਾ ਹੈ।
ਉਹਨਾਂ ਦਾ ਜਹਿਨ ਤਾਂ ਤਜਸੀਮ ਅਤੇ ਤਸ਼ਬੀਹ ਦੀ ਤਰਫ ਹੀ ਜਾਂਦਾ ਹੈ
ਅਤੇ ਇਸਤੋਂ ਬਚਾਉਣਾ ਜਰੂਰੀ ਸੀ
ਇਸ ਲਈ ਬਾਅਦ ਵਿੱਚ ਆਉਣ ਵਾਲਿਆਂ ਨੇ ਇਹ ਰਾਸਤਾ ਕੱਢਿਆ ਕਿ ਇਹਨਾਂ ਦੀ ਅਜਿਹੇ ਤਰੀਕੇ ਨਾਲ ਤਾਵੀਲ ਕੀਤੀ ਜਾਵੇ ਕਿ ਨਾ ਤਾਂ ਕੁਰਆਨ ਅਤੇ ਹਦੀਸ ਛੱਡੇ ਜਾਣ ਅਤੇ ਨਾਲ ਹੀ ਅਕੀਦਾ ਤਜਸੀਮ ਅਤੇ ਤਸ਼ਬੀਹ ਵਿੱਚ ਵੀ ਮੁਬਤਲਾ ਨਾ ਹੋਣ
ਉਦਾਹਰਣ ਵਜੋਂ, ਇਸਤਵਾ ਅਲਲ-ਅਰਸ਼ ਦਾ ਮਤਲਬ ਅਹਕਾਮ ਲਾਗੂ ਕਰਨ ਦਾ ਕਰ ਦਿੱਤਾ, ਅਤੇ ਯਦ ਦਾ ਅਰਥ ਕੁਦਰਤ ਕਰ ਦਿੱਤਾ, ਅਤੇ ਕਦਮ ਦਾ ਅਰਥ ਮਕਹੂਰ ਕਰ ਦਿੱਤਾ"
(ਬਵਾਦਰ ਅਲ-ਨਵਾਦਰ 603 )

ਪਹਿਲੀ ਗੱਲ ਤਾਂ ਇਹ ਖੁਦ ਹੀ ਮੰਨ ਰਹੇ ਹਨ ਕਿ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਦੇ ਮਾਮਲੇ ਵਿੱਚ ਸਹੀ ਤਰੀਕਾ ਅਤੇ ਮਨਹਜ ਸਲਫ਼ ਦਾ ਹੀ ਹੈ
ਇਹਨਾਂ ਨੇ ਵੀ ਤਾਵੀਲ ਇਖਤਿਆਰ ਕਰਨ ਮਗਰ 2 ਬਹਾਨੇ ਪੇਸ਼ ਕੀਤੇ ਹਨ
1.ਮੁਸੱਬਿਹਾ ਅਤੇ ਮੁਜੱਸੀਮਾ ਦਾ ਰੱਦ ਕਰਨ ਲਈ

ਤਾਂ ਸਵਾਲ ਤਾਂ ਇਹ ਹੈ ਕਿ ਜਿੱਥੇ ਸਲਫ਼ ਨੇ ਮੁਸੱਬਿਹਾ ਅਤੇ ਮੁਜੱਸੀਮਾ ਦਾ ਰੱਦ ਕੀਤਾ ਹੈ ਉੱਥੇ ਹੀ ਸਲਫ਼ ਨੇ ਤਾਵੀਲ ਦਾ ਵੀ ਤਾਂ ਰੱਦ ਕੀਤਾ ਹੈ।

2.ਆਮ ਆਵਾਮ ਨੂੰ ਸਮਝਾਉਣ ਲਈ, ਇਸ ਬਹਾਨੇ ਦਾ ਜਵਾਬ ਪਹਿਲਾਂ ਆ ਚੁੱਕਿਆ ਹੈ।

ਅਸਲ ਵਿੱਚ ਤਾਂ ਇਹ ਲੋਕ ਸਿਫ਼ਾਤ ਦੇ ਮਾਮਲੇ ਵਿੱਚ ਅਹਿਲੇ ਕਲਾਮ ਦੇ ਤਰੀਕੇ ਤੇ ਹੀ ਚੱਲ ਰਹੇ ਹਨ, ਜਿਸ ਬਾਰੇ ਅਸੀਂ "ਅਹਿਲੇ ਕਲਾਮ ਦੀ ਗੁੰਮਰਾਹੀ ਵਾਲੇ ਪਾਠ ਵਿੱਚ ਪੜ੍ਹ ਚੁੱਕੇ ਹਾਂ,ਕਿ ਉਹ ਅਕਲ ਨੂੰ ਵਹੀ ਤੋਂ ਉੱਪਰ ਰੱਖਦੇ ਹਨ, ਜਿਸ ਦੀ ਵਜਾਹ ਨਾਲ ਉਹਨਾਂ ਨੂੰ ਇਹਨਾਂ ਸਿਫ਼ਾਤਾਂ ਦੀ ਜਾਂ ਤਾਂ ਤਾਤੀਲ ਕਰਨੀ ਪੈਂਦੀ ਹੈ ਜਾਂ ਤਾਵੀਲ। ਅਤੇ ਕਿਸੇ ਚੀਜ ਦਾ ਸਿੱਧਾ ਇਨਕਾਰ ਤਾਂ ਆਮ ਅਵਾਮ ਵੀ ਪਹਿਚਾਣ ਲੈਂਦੀ ਹੈ, ਇਸ ਲਈ ਇਹ ਲੋਕ ਤਾਵੀਲ ਦਾ ਰਾਸਤਾ ਇਖਤਿਆਰ ਕਰਦੇ ਹਨ, ਜਿਸ ਨਾਲ ਘੱਟ ਇਲਮ ਰੱਖਣ ਵਾਲੇ ਲੋਕ ਜਲਦੀ ਧੋਖਾ ਖਾ ਜਾਂਦੇ ਹਨ।

## 5. ਹੁਸੈਨ ਅਹਿਮਦ ਮਦਨੀ

ਹੁਸੈਨ ਅਹਿਮਦ ਮਦਨੀ ਦੇਵਬੰਦੀ ਸਾਹਿਬ ਕਹਿੰਦੇ ਹਨ ਕਿ :
"ਅਹਿਲ-ਸੁੰਨਤ ਵਲ-ਜਮਾਤ ਇਨ੍ਹਾਂ ਸਾਰੀਆਂ ਸਿਫ਼ਾਤ ਦੀ ਤਾਵੀਲ ਨੂੰ ਜ਼ਰੂਰੀ ਸਮਝਦੇ ਹਨ , ਯਦ ਤੋਂ ਮੁਰਾਦ ਕੁਵੱਤ (ਸ਼ਕਤੀ) ਆਦਿ, ਕਿਉਂਕਿ ਅਹਿਲ-ਸੁੰਨਤ ਵਲ-ਜਮਾਤ ਕੋਲ ਇਨ੍ਹਾਂ ਮੁਤਸ਼ਾਬਿਹਾਤ ਆਇਤਾਂ  ਬਾਰੇ ਦੋ ਤਰੀਕੇ ਹਨ। ਸਲਫ਼-ਏ-ਸਾਲੀਹੀਨ ਕਹਿੰਦੇ ਹਨ: (ਲਿੱਲਲਾ ਹੀ ਯਦ ਕਮਾ ਯਲੀਕੁ ਬਿਸ਼-ਸ਼ਾਨੀਹੀ) ਅੱਲ੍ਹਾ ਲਈ ਯਦ (ਹੱਥ) ਹਨ ਜਿਸ ਤਰ੍ਹਾਂ ਉਸਦੀ ਸ਼ਾਨ ਦੇ ਲਾਇਕ ਹੈ, ਕਿਉਂਕਿ ਉਸ ਵਰਗੀ ਕੋਈ ਸ਼ੈਅ ਨਹੀਂ ਅਤੇ ਇਸ ਦੇ ਮੁਤਾਬਿਕ ਉਹ ਤਸ਼ਬੀਹ (ਸਮਾਨਤਾ) ਤੋਂ ਪਾਕ ਹੈ, ਪਰ ਬਾਅਦ ਵਿੱਚ ਆਉਣ ਵਾਲਿਆਂ ਨੇ ਕਿਹਾ ਕਿ ਲੋਕਾਂ ਨੂੰ ਇਹ ਸਮਝਾਉਣ ਔਖਾ ਹੈ। ਤਾਂ ਇਸ ਤਰ੍ਹਾਂ ਕਹਿਣ ਲੱਗੇ ਕਿ ਸੰਭਵ ਹੈ ਕਿ ਯਦ ਦਾ ਅਰਥ (ਨੇਅਮਤ) ਬਰਕਤ ਜਾਂ ਕੁਵੱਤ (ਸ਼ਕਤੀ) ਹੈ, ਵਰਤੋਂ ਅਰਬੀ ਵਿੱਚ ਬਰਾਬਰ ਹੈ, ਇਸ ਲਈ ਖਲਫ ਨੇ ਉਹਨਾਂ ਦੀ ਤਾਵੀਲ ਕੀਤੀ।
(ਤਕਰੀਰ ਏ ਤਿਰਮਿਜੀ ਪ 581)

ਸਲਫ਼ ਗੁਣਾਂ ਨੂੰ ਉਹਨਾਂ ਦੇ ਜਾਹਿਰੀ ਮਾਅਨੇ (ਸਪੱਸ਼ਟ ਅਰਥਾਂ) 'ਤੇ ਰੱਖਦੇ ਸਨ, ਅਤੇ ਉਹਨਾਂ ਦੀ ਤਾਵੀਲ ਜਾਂ ਤਹਰੀਫ਼ ਨਹੀਂ ਕਰਦੇ ਸਨ, ਜਿਵੇਂ ਕਿ ਮਦਨੀ ਸਾਹਿਬ ਨੇ ਖੁਦ ਕਿਹਾ ਹੈ।
ਹੁਣ ਕੀ ਗੱਲ ਬਣੀ ਕਿ ਸਲਫ਼ ਨੇ  ਤਾਂ ਤਵੀਲ ਦੀ ਮਨਾਹੀ ਕਰ ਦਿੱਤੀ ਅਤੇ ਅਸੀਂ ਕਹਿੰਦੇ ਹਾਂ ਕਿ ਅਹਿਲੇ ਸੁੰਨਤ ਵਲ-ਜਮਾਤ ਇਨ੍ਹਾਂ ਸਾਰੇ ਗੁਣਾਂ ਦੀ ਤਵੀਲ ਨੂੰ ਜ਼ਰੂਰੀ ਮੰਨਦੇ ਹਨ।

"ਕੀ ਅਹਿਲੇ ਸੁੰਨਤ ਵਲ-ਜਮਾਤ ਸਲਫ਼ ਦੇ ਵਿਰੋਧੀ ਹੁੰਦੇ ਹਨ?"
ਅਹਿਲੇ ਸੁੰਨਤ ਤਾਂ ਉਹੀ ਹੁੰਦੇ ਹਨ ਜਿਹੜੇ ਅਕੀਦੇ ਅਤੇ ਅਮਲ ਵਿੱਚ ਸਲਫ਼ ਨਾਲ ਸਹਿਮਤ ਹੁੰਦੇ ਹਨ।

ਹੁਸੈਨ ਅਹਿਮਦ ਮਦਨੀ ਦੇਵਬੰਦੀ ਸਾਹਿਬ ਅੱਗੇ ਲਿਖਦੇ ਹਨ :
“ਮਿਸਾਲ ਵਜੋਂ, ਅਲਲ-ਅਰਸ਼ਇਸਤਵਾ ਆਦਿ ਦੀਆਂ ਆਇਤਾਂ ਵਿਚ ਵਹਾਬੀ ਧੜੇ (ਸਾਊਦੀ ਉੱਲਮਾ) ਇਸਤਵਾ ਜਾਹਿਰੀ ਅਤੇ ਜੇਹਤ ਆਦਿ ਵਿਚ ਸਿੱਧ ਕਰਦੇ ਹਨ।
 ਜਿਸ ਕਾਰਨ ਸਬੂਤ ਜਿਸਮਿਆ ਆਦਿ ਜ਼ਰੂਰੀ ਹੋ ਜਾਂਦੀ ਹੈ,
ਪਰ ਇਹ ਪਵਿੱਤਰ ਬਜ਼ੁਰਗ, ਸਲਫ਼ ਵਾਂਗ, ਸਾਰੀਆਂ ਆਇਤਾਂ ਅਤੇ ਹਦੀਸਾਂ ਵਿਚ, ਹੁਦੂਸ ਅਤੇ ਸਰੀਰਕਤਾ ਦੀਆਂ ਗੱਲਾਂ ਨੂੰ ਰੋਕਦੇ ਹਨ।
ਅਤੇ ਖਲਫ਼ ਵਾਂਗ, ਉਸ ਦੀਆਂ ਤਵੀਲਾਂ ਕਰਦੇ ਹਨ।
(ਸ਼ਿਹਾਬ ਅਲ ਸ਼ਾਕਬ ਪੰਨਾ 243)

ਪਾਠਕੋ! ਤੁਸੀਂ ਦੇਖਿਆ ਹੈ ਕਿ ਕਿਵੇਂ ਮਦਨੀ ਸਾਹਿਬ ਅਹਿਲੇ ਸੁੰਨਤ ਦੇ ਇਮਾਮਾਂ ਦੇ (ਇੱਜਮਾਈ) ਸਰਬਸੰਮਤੀ ਵਾਲੇ ਅਕੀਦੇ 'ਤੇ ਇਤਰਾਜ਼ ਕਰ ਰਹੇ ਹਨ ਕਿ ਜੇ ਇਸਤਵਾ ਜਾਹਿਰੀ ਅਰਥਾਂ 'ਤੇ ਰੱਖਿਆ ਜਾਵੇ ਤਾਂ ਸਬੂਤ ਜਿਸਮਿਆ (ਸਰੀਰਕ) ਆਦਿ ਜ਼ਰੂਰੀ ਹੋ ਜਾਂਦੀ ਹੈ ।ਇਸਤੋਂ ਤਾਂ ਇਹੀ ਭਾਵ ਸਪਸ਼ਟ ਹੁੰਦਾ ਹੈ ਕਿ ਸਲਫ਼ ਦਾ ਅਕੀਦਾ ਗ਼ਲਤ ਹੈ ਅਤੇ ਖ਼ਲਫ਼ ਦਾ ਅਕੀਦਾ ਸਹੀ ਹੈ। ਹਾਲਾਂਕਿ, ਇਹ ਗੱਲ ਬਹੁਤ ਦੂਰ ਦੀ ਕੌਡੀ ਹੈ।  ਕਿਉਂਕਿ ਸਲਫ਼ ਦਾ ਅਕੀਦਾ ਅਸਲਮ , ਅਹਕਮ ਅਤੇ ਗਿਆਨ ਵਾਲਾ ਹੈ

ਅਗਰ ਸਿਫ਼ਾਤ ਏ ਬਾਰੀ ਤਾਅਲਾ ਨੂੰ ਜਾਹਿਰੀ ਅਰਥਾਂ ਉੱਪਰ ਮੰਨਣ ਤੇ ਜਿਸਮਿਅਤ (ਸਰੀਰਕਤਾ) ਲਾਜਿਮ ਆਉਂਦੀ ਹੈ ਤਾਂ ਫਿਰ ਜਾਤੇ ਬਾਰੀ ਤਾਅਲਾ ਦੇ ਸਬੂਤ ਨਾਲ ਕੀ ਲਾਜਿਮ ਆਵੇਗਾ?
ਕਿਉਂਕਿ ਹਰ ਮੱਖਲੂਕ ਵੀ ਤਾਂ ਇੱਕ ਜਾਤ ਹੀ ਹੈ, ਅਗਰ ਇੱਥੇ ਅਸੀਂ ਇਹ ਕਹਿੰਦੇ ਹਾਂ ਕਿ ਅੱਲ੍ਹਾ ਦੀ ਜਾਤ ਅਤੇ ਉਸਦੀ ਮੱਖਲੂਕ ਦੀ ਜਾਤ ਵਿੱਚ ਕੋਈ ਸਮਾਨਤਾ ਨਹੀਂ ਜੋ ਕਿ ਬਿਲਕੁਲ ਸਹੀ ਗੱਲ ਹੈ, ਤਾਂ ਇਹੀ ਗੱਲ ਅਸੀਂ ਅੱਲ੍ਹਾ ਤਾਅਲਾ ਦੀ ਸਿਫ਼ਾਤ ਦੇ ਮਾਮਲੇ ਵਿੱਚ ਕਿਓਂ ਨਹੀਂ ਮੰਨ ਸਕਦੇ, ਕਿ ਅੱਲ੍ਹਾ ਤਾਅਲਾ ਦੀ ਸਿਫ਼ਾਤ, ਮੱਖਲੂਕ ਦੀਆਂ ਸਿਫ਼ਾਤ ਵਰਗੀਆਂ ਨਹੀਂ
ਅੱਲ੍ਹਾ ਤਾਅਲਾ ਵੀ ਸੁਣਨ ਅਤੇ ਦੇਖਣ ਵਾਲਾ ਹੈ ਅਤੇ ਮੱਖਲੂਕ ਵੀ ਸੁਣ ਅਤੇ ਦੇਖ ਸਕਦੀ ਹੈ, ਪਰ ਦੋਹਾਂ ਵਿੱਚ ਬਹੁਤ ਅੰਤਰ ਹੈ, ਮੱਖਲੂਕ ਦੀਆਂ ਸਿਫ਼ਾਤ ਦੀ ਕੈਫ਼ੀਅਤ ਦਾ ਸਾਨੂੰ ਇਲਮ ਹੈ ਕਿਉਂਕਿ ਇਸ ਨੂੰ ਅਸੀਂ ਦੇਖ ਰਹੇ ਹਾਂ, ਪਰ ਉਸ ਖਾਲਿਕ ਮਾਲਿਕ ,ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਦੀ ਕੈਫ਼ੀਅਤ ਦਾ ਸਾਨੂੰ ਇਲਮ ਨਹੀਂ, ਕਿ ਉਹ ਕਿਵੇ ਸੁਣਦਾ ਅਤੇ ਦੇਖਦਾ ਹੈ, ਅਤੇ ਨਾ ਹੀ ਅੱਲ੍ਹਾ ਤਾਅਲਾ ਨੇ ਇਹ ਇਲਮ ਸਾਨੂੰ ਦਿੱਤਾ ਹੈ, ਅਤੇ ਨਾ ਹੀ ਦੁਨੀਆ ਤੇ ਅਸੀਂ ਆਪਣੇ ਖਾਲਿਕ ਨੂੰ ਦੇਖ ਸਕਦੇ ਹਾਂ।

ਦੂਸਰੀ ਗੱਲ ਇਹ ਕਿ ਸਿਫ਼ਾਤ ਨੂੰ ਮੰਨ ਲੈਣ ਨਾਲ ਜਿਸਮ ਲਾਜਿਮ ਆਵੇਗਾ ਤਾਂ ਇਹ ਵੀ ਅਹਿਲੇ ਕਲਾਮ ਦੀ ਹੀ ਛੇੜੀ ਹੋਈ ਬਹਿਸ ਹੈ, ਜੋ ਕਿ ਉਹਨਾਂ ਨੇ ਗ੍ਰੀਕ (ਯੂਨਾਨੀ) ਫ਼ੀਲੋਸਫ਼ਰਾਂ ਸੋਕ੍ਰੇਟ,ਪਲੇਟੋ,ਆਰਿਸਟੋਟਲ (Socrates, Plato , Aristotle) ਆਦਿ ਤੋਂ ਲਈ ਹੈ। ਇਸਦੇ ਬਾਰੇ ਜਿਆਦਾ ਜਾਣਕਾਰੀ ਲਈ ਅਹਿਲੇ ਕਲਾਮ ਦੀ ਗੁੰਮਰਾਹੀ ਵਾਲਾ ਪਾਠ ਪੜ੍ਹ ਸਕਦੇ ਹੋ।

ਸੂਫਯਾਨ ਬਿਨ ਉਯੈਨਾਹ ਫ਼ਰਮਾਉਂਦੇ ਹਨ ਕਿ ਮੈਂ ਰਬੀਆ ਬਿਨ ਅਬੀ ਅਬਦਰ ਰਹਿਮਾਨ ਦੇ ਨਾਲ ਸੀ। ਇੱਕ ਆਦਮੀ ਨੇ ਤੁਹਾਨੂੰ ਪੁੱਛਿਆ ਅੱਲ੍ਹਾ ਤਾਅਲਾ ਦੇ ਇਸ ਫਰਮਾਨ ਕਿ : "ਰਹਿਮਾਨ ਅਰਸ਼ ਉੱਤੇ ਮੁਸਤਵੀ ਹੈ " (ਤਾਹਾ: 5)
ਰਹਿਮਾਨ ਅਰਸ਼ 'ਤੇ ਮੁਸਤਵੀ ਕਿਵੇਂ ਹੈ?
ਇਸ ਤੇ ਸੂਫਯਾਨ ਬਿਨ ਉਯੈਨਾਹ ਨੇ ਕਿਹਾ:

ਇਸਤਵਾ ਮਾਅਲੂਮ ਹੈ, ਇਸਦੀ ਕੈਫ਼ੀਅਤ ਅਕਲ ਵਿੱਚ ਆਉਣ ਵਾਲੀ ਨਹੀਂ (ਕੈਫ਼ੀਅਤ ਦਾ ਇਲਮ ਨਹੀਂ), ਅਤੇ ਇਹ ਅੱਲ੍ਹਾ ਦੀ ਤਰਫ ਤੋਂ ਇੱਕ ਸੰਦੇਸ਼ ਹੈ, ਅਤੇ ਰਸੂਲ ਦੇ ਜਿੰਮੇ ਇਸਦੀ ਤਬਲੀਗ ਹੈ, ਅਤੇ ਸਾਡੇ ਜਿੰਮੇ ਇਸਦੀ ਤਸਦੀਕ (ਪੁਸ਼ਟੀ) ਕਰਨ ਹੈ।
(ਅਲ-ਉਲੂਵ ਜ਼ਹਬੀ, ਪੰਨਾ 98, ਸਨਦ ਸਹੀ)

ਅਹਿਲੇ ਸੁੰਨਤ ਵਲ ਜਮਾਤ ਦਾ ਕਹਿਣਾ ਹੈ ਕਿ ਅੱਲ੍ਹਾ ਉਹ ਜਾਤ ਹੈ ਜਿਸਦੀਆਂ ਇਹ ਸਿਫ਼ਾਤ (ਗੁਣ) ਹਨ, ਅਤੇ ਅਸੀਂ ਉਸ ਦੇ ਲਈ ਇਹ ਸਿਫ਼ਾਤ ਸਾਬਤ ਕਰਦੇ ਹਾਂ ਜਿਵੇਂ ਉਸਦੀ ਮਹਿਮਾ ਦੇ ਅਨੁਕੂਲ ਹੈ। ਅੱਲ੍ਹਾ ਨੇ ਆਪਣੇ ਬਾਰੇ ਜਾਣਕਾਰੀ ਦਿੱਤੀ ਹੈ ਕਿ ਉਹ ਅਰਸ਼ 'ਤੇ ਮੁਸਤਵੀ ਹੈ, ਇਸ ਲਈ ਅਸੀਂ ਇਹੀ ਕਹਾਂਗੇ ਕਿ ਅੱਲ੍ਹਾ ਅਰਸ਼ 'ਤੇ ਮੁਸਤਵੀ ਹੈ, ਪਰ ਕਿਵੇਂ ? ਜਿਵੇਂ ਉਸਦੀ ਮਹਿਮਾ ਦੇ ਅਨੁਕੂਲ ਹੈ।

ਅੱਲ੍ਹਾ ਤਾਅਲਾ ਦਾ ਅਰਸ਼ ਤੇ ਮੁਸਤਵੀ ਹੋਣ ਬਾਰੇ ਕੁਰਆਨ , ਹਦੀਸ, ਸਹਾਬਾ ਅਤੇ ਤਾਬੀਈਨ ਦੇ ਅਕਵਾਲ ਅਤੇ ਇੱਜਮਾ ਏ ਉੱਮਤ,ਅਤੇ ਫਿਤਰਤ ਏ ਸਲੀਮ ਤੋਂ ਸਾਬਿਤ ਹੈ। ਕਿਸੇ ਨੇ ਵੀ ਇਹ ਨਹੀਂ ਕਿਹਾ ਕੀ ਅੱਲ੍ਹਾ ਹਰ ਜਗ੍ਹਾ ਮੌਜੂਦ ਹੈ, ਸਿਵਾਏ ਜਹਮੀਆਂ ਦੇ (ਕਿਓਂ ਜੋ ਉਹ ਸਾਰੀਆਂ ਸਿਫ਼ਾਤ ਦਾ ਇਨਕਾਰ ਕਰ ਚੁੱਕੇ ਸੀ, ਇਸ ਲਈ ਇਸ ਸਿਫ਼ਾਤ ਦਾ ਵੀ ਇਨਕਾਰ ਕਰਨਾ ਪਿਆ)(ਉਹਨਾਂ ਨੂੰ ਸਿਫ਼ਾਤ ਦਾ ਇਨਕਾਰ ਕਿਉਂ ਕਰਨ ਪਿਆ,ਇਸ ਬਾਰੇ ਤੁਸੀਂ ਅਹਿਲੇ ਕਲਾਮ ਦੀ ਗੁੰਮਰਾਹੀ ਵਾਲੇ ਪਾਠ ਵਿੱਚ ਪੜ੍ਹ ਸਕਦੇ ਹੋ) ਅਤੇ ਇਹਨਾਂ ਤੋਂ ਅੱਗੇ ਸੂਫੀਆਂ ਨੇ ਇਹ ਗੱਲ ਲੇ ਲਈ।

[ਜਹਮੀਆਂ ਦੀ ਗੁੰਮਰਾਹੀ ਦੇ ਰੱਦ ਵਿੱਚ ਇਮਾਮ ਅਹਿਮਦ ਇਬਨੇ ਹੰਮਬਲ ਰਹਿ ਦੀ ਕਿਤਾਬ “ਰੱਦ ਅਲਾ ਜਹਮੀਆਂ” ਪੜ੍ਹੀ ਜਾ ਸਕਦੀ ਹੈ]

ਹੁਸੈਨ ਅਹਿਮਦ ਮਦਨੀ ਦੇਵਬੰਦੀ ਸਾਹਿਬ ਅੱਗੇ ਲਿਖਦੇ ਹਨ
"ਅੱਲ੍ਹਾ ਲਈ ਨੁਜ਼ੂਲ ਅਤੇ ਉਰੂਜ ਨੂੰ ਸਾਬਤ ਕਰਨਾ, ਜਦ ਕਿ ਉਹ ਮਕਾਨ ਅਤੇ ਜੇਹਤ ਤੋਂ ਪਾਕ ਹੈ, ਤਾਂ ਇਹ ਇੱਕ ਤਸ਼ਬੀਹ (ਸਮਾਨਤਾ) ਹੈ।

ਜਿਸ ਤਰ੍ਹਾਂ ਸੰਸਾਰ ਦੇ ਰਾਜੇ ਆਪਣੇ ਮਹਿਲਾਂ ਤੋਂ ਉਤਰ ਕੇ ਆਪਣੀ ਪਰਜਾ ਕੋਲ ਆਉਂਦੇ ਹਨ, ਉਸੇ ਤਰ੍ਹਾਂ ਰਾਤ ਦੇ ਅੰਤਮ ਹਿੱਸੇ ਵਿੱਚ ਅੱਲ੍ਹਾ ਦਾ ਨੁਜ਼ੂਲ, ਮੱਖਲੂਕ ਦੀ ਤਰਫ ਹੁੰਦਾ ਹੈ। ਦੂਸਰੀ ਵਿਆਖਿਆ ਇਹ ਹੈ ਕਿ ਨੁਜ਼ੂਲ ਤੋਂ ਮੁਰਾਦ ਉਸਦੀ ਰਹਿਮਤ ਦਾ ਨੁਜ਼ੂਲ ਹੁੰਦਾ ਹੈ, ਤੀਸਰੀ ਵਿਆਖਿਆ ਸਲਫ਼ ਦੀ ਹੈ ਕਿ ਉਹ ਇਨ੍ਹਾਂ ਰਵਾਇਤਾਂ ਨੂੰ ਉਨ੍ਹਾਂ ਦੇ ਅਸਲ ਅਰਥਾਂ 'ਤੇ ਰੱਖਦੇ ਹਨ, ਅਤੇ ਆਖਦੇ ਹਨ ਕਿ ਸਾਨੂੰ ਇਹਨਾਂ ਦੀ ਕੈਫੀਅਤ ਦਾ ਇਲਮ ਨਹੀ ਹੈ, ਉਸ ਦੀ ਇਹ ਸਿਫ਼ਾਤ ਉਸੇ ਤਰ੍ਹਾਂ ਹੈ ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ। (ਦਰਸੇ ਤਿਰਮਿਜੀ, ਪੰਨਾ 522-527)

ਅਹਿਲੇ ਸੁੰਨਤ ਦਾ ਅੱਲ੍ਹਾ ਦੇ ਨੁਜ਼ੂਲ ਬਾਰੇ ਅਕੀਦਾ ਇਹ ਹੈ ਕਿ ,ਕਿ ਅੱਲ੍ਹਾ ਤਾ ਅਲਾ ਖੁਦ ਨੁਜ਼ੂਲ  ਕਰਦਾ ਹੈ,ਜਿਵੇਂ ਉਸਦੀ ਸ਼ਾਨ ਦੇ ਲਾਇਕ ਹੈ। ਉਸ ਦੇ ਨੁਜ਼ੂਲ ਦੀ ਕੈਫ਼ੀਅਤ (ਹਾਲਤ) ਉਸ ਤੋਂ ਬਿਨਾ ਕੋਈ ਨਹੀਂ ਜਾਣਦਾ। ਇਸਤੋਂ ਅੱਲ੍ਹਾ ਦਾ ਹੁਕਮ ਜਾਂ ਰਹਿਮਤ ਮੁਰਾਦ ਲੈਣ ਸਹੀ ਨਹੀਂ ਹੈ,ਕਿਉਂਕਿ ਇਹ ਕਹਿਣਾ ਸਹੀ ਅਹਦੀਸ ਅਤੇ ਇਜਮਾ ਏ ਸਲਫ ਦੇ ਵਿਰੁੱਧ ਹੈ। ਅੱਲ੍ਹਾ ਦਾ ਹੁਕਮ ਅਤੇ ਰਹਿਮਤ ਹਰ ਵੇਲੇ ਨਾਜਿਲ ਹੁੰਦਾ ਹੈ। ਦਿਨ ਅਤੇ ਰਾਤ ਦੇ ਦੇ ਕਿਸੇ ਹਿੱਸੇ ਦੇ ਨਾਲ ਖਾਸ ਨਹੀਂ ਹੈ । ਰੱਬ ਦਾ ਨੁਜ਼ੂਲ ਕਰਨਾ ਹੈ। ਉਸਦੀ ਬੁਲੰਦੀ ਦੇ ਉਲਟ ਨਹੀਂ।
ਕਿਉਂਕਿ ਅੱਲ੍ਹਾ ਵਰਗਾ ਕੋਈ ਨਹੀਂ। ਰੱਬ ਦਾ ਨੁਜ਼ੂਲ ਕਰਨਾ ਕਿਸੇ ਵੀ ਜੀਵ ਦੇ ਨੁਜ਼ੂਲ ਕਰਨ ਉੱਤੇ ਕਿਆਸ ਨਹੀਂ ਕੀਤਾ ਜਾ ਸਕਦਾ।

ਇਮਾਮ ਅਬੂ ਜਾਫਰ ਤਿਰਮਿਜ਼ੀ (295) ਤੋਂ ਕਿਸੇ ਨੇ ਇਸ ਹਦੀਸ ਬਾਰੇ ਪੁੱਛਿਆ:
(ਕਿ ਅੱਲ੍ਹਾ ਤਾਅਲਾ ਰਾਤ ਦੇ ਆਖਰੀ ਹਿੱਸੇ ਵਿੱਚ ਅਸਮਾਨ ਏ ਦੁਨੀਆ ਤੇ ਨੁਜ਼ੂਲ ਕਰਦਾ ਹੈ)
ਇਸ ਬਾਰੇ ਪੁੱਛਿਆ ਗਿਆ: ਕਿ ਅਗਰ ਨੁਜ਼ੂਲ ਮੰਨ ਲਿਆ ਜਾਵੇ ਤਾਂ ਬੁਲੰਦੀ ਵਾਲੀ ਸਿਫ਼ਾਤ ਕਿਵੇ ਬਾਕੀ ਰਹੇਗੀ ?
ਤਾਂ ਇਸਤੇ ਉਹਨਾਂ ਨੇ ਜਵਾਬ ਦਿੱਤਾ ਕਿ ਨੁਜ਼ੂਲ ਦਾ ਮਾਅਨਾ ਮਾਅਲੂਮ ਹੈ , ਇਸਦੀ ਕੈਫ਼ੀਅਤ ਮਜਹੂਲ ਹੈ, ਇਸ ਉੱਪਰ ਇਮਾਨ ਲਿਆਉਣਾ ਜਰੂਰੀ ਹੈ ਇਸਦੀ ਕੈਫ਼ੀਅਤ (ਸਥਿਤੀ) ਬਾਰੇ ਸਵਾਲ ਪੁੱਛਣਾ ਬਿਦਾਅਤ ਹੈ।

(ਤਾਰੀਖ ਬਗਦਾਦ ਅਲ-ਖਤੀਬ: 382/1, ਸਨਦ ਸਹੀ)

## 6. ਮੌਲਾਨਾ ਇਦਰੀਸ ਕਾਂਦਲਵੀ

ਮੌਲਾਨਾ ਇਦਰੀਸ ਕਾਂਦਲਵੀ ਦੇਵਬੰਦੀ ਲਿਖਦੇ ਹਨ:
ਇਸੇ ਤਰ੍ਹਾਂ ਇਹ ਸਮਝੋ ਕਿ ਇਸਤਵਾ ਅਲਲ-ਅਰਸ਼ ਤੋਂ ਜਾਹਿਰੀ ਅਰਥ ਮੁਰਾਦ ਨਹੀਂ ਹੈ ਕਿ ਅੱਲ੍ਹਾ ਅਰਸ਼ 'ਤੇ ਬੈਠਾ ਹੈ। ਇਸ ਨਾਲ, ਅੱਲ੍ਹਾ ਦੀ ਮਹਿਮਾ ਅਤੇ ਉੱਚਤਾ ਪ੍ਰਗਟ ਕੀਤੀ ਗਈ ਹੈ. ਅਤੇ ਇਸੇ ਤਰ੍ਹਾਂ ਹਦੀਸ ਵਿੱਚ ਇਹ ਜ਼ਿਕਰ ਕੀਤਾ ਗਿਆ ਹੈ ਕਿ ਅੱਲ੍ਹਾ ਤਾਅਲਾ ਹਰ ਰਾਤ ਆਸਮਾਨ ਏ ਦੁਨੀਆ 'ਤੇ ਨੁਜ਼ੂਲ ਕਰਦਾ ਹੈ।
ਇਸ ਲਈ, ਇਸਦਾ ਮਤਲਬ ਇਹ ਨਹੀਂ ਹੈ ਕਿ ਅੱਲ੍ਹਾ ਇੱਕ ਸਰੀਰ ਹੈ, ਕਿ ਅਸਮਾਨ ਸਿੰਘਾਸਣ ਤੋਂ ਉਤਰ ਕੇ ਸੰਸਾਰ ਵਿਚ ਆਉਂਦਾ ਹੈ, ਇਸ ਦੀ ਬਜਾਇ ਇਸ ਵਿਸ਼ੇਸ਼ ਸਮੇਂ 'ਤੇ, ਉਸ ਦੀ ਦਇਆ (ਰਹਿਮਤ) ਦਾ ਉਤਰਨਾ ਜਾਂ ਸੰਸਾਰ ਲਈ ਰਹਿਮਤ ਦੇ ਫਰਿਸ਼ਤੇ ਦਾ ਉਤਰਨਾ ਮੁਰਾਦ ਹੁੰਦਾ ਹੈ.
(ਅਕਾਇਦ ਇਸਲਾਮੀਆ , ਭਾਗ ਦੂਜਾ 40-41)

ਸ਼ੇਖ ਅਬਦੁਲ ਕਾਦਿਰ ਜਿਲਾਨੀ (215) ਫ਼ਰਮਾਉਂਦੇ ਹਨ:
ਕਿ ਸਿਫ਼ਾਤ ਇਸਤਿਵਾ ਨੂੰ ਬਿਨਾਂ ਕਿਸੇ ਤਾਵੀਲ ਬਿਆਨ ਕੀਤਾ ਜਾਣਾ ਚਾਹੀਦਾ ਹੈ ਇਸਤੋਂ ਮੁਰਾਦ ਅੱਲ੍ਹਾ ਤਾਅਲਾ ਦਾ ਅਰਸ਼ ਤੇ ਮੁਸਤਵੀ ਹੋਣਾ ਹੈ, ਇਸ ਦਾ ਮਤਲਬ ਬੈਠਣਾ ਜਾਂ ਛੂਹਣਾ ਨਹੀਂ ਹੈ। ਜਿਵੇਂ ਮੁਜੱਸਿਮਾਂ ਤੇ ਕੱਰਾਮੀਆਂ ਨੇ ਕਿਹਾ ਹੈ, ਅਤੇ ਨਾ ਹੀ ਉੱਚੀ ਸ਼ਾਨ ਅਤੇ ਬੁਲੰਦ ਮਰਤਬਾ (ਮਹਿਮਾ ਅਤੇ ਉੱਚਤਾ) ਮੁਰਾਦ ਹੈ, ਜਿਵੇਂ ਕਿ ਅਸ਼ੀਅਰੀਆਂ ਨੇ ਕਿਹਾ ਹੈ, ਨਾ ਹੀ ਇਹ ਇਸਤੀਲਾ ਅਤੇ ਗਲਬਾ (ਦਬਦਬੇ) ਦੇ ਅਰਥਾਂ ਵਿੱਚ ਹੈ, ਜਿਵੇਂ ਮੁਅਤਾਜ਼ਿਲਾ ਨੇ ਕਿਹਾ ਹੈ, ਕਿਉਂਕਿ ਇਹ ਸਾਰੇ ਅਰਥ ਸ਼ਰੀਅਤ ਤੋਂ ਸਿੱਧ ਨਹੀਂ ਹਨ ਅਤੇ ਨਾ ਹੀ ਸਲਫ਼-ਏ-ਸਾਲੀਹੀਨ ਵਿੱਚੋਂ ਕਿਸੇ ਵੀ ਸਹਾਬੀ ਜਾਂ ਤਾਬੀ, ਅਤੇ ਮੁਹੱਦਿਸ ਦੁਆਰਾ ਇਹ ਬਿਆਨ ਕੀਤਾ ਗਿਆ ਹੈ ਬਲਕਿ ਉਹਨਾਂ ਸਾਰਿਆਂ ਤੋਂ ਜਾਹਿਰੀ ਮਾਅਨੇ (ਸਪੱਸ਼ਟ ਅਰਥਾਂ) ਉੱਪਰ ਮਹਿਮੂਲ ਕਰਨਾ ਹੀ ਸਾਬਿਤ ਹੁੰਦਾ ਹੈ.
(ਗੁਨਿਆ ਤੁਤ ਤਾਲੀਬੀਨ: 50/1)

## 7. ਇਲੀਆਸ ਗੁੰਮਣ

ਦਿਓਬੰਦੀਆਂ ਦਾ ਇੱਕ ਜਹਮੀ ਸਿਫਤ ਇਨਸਾਨ ਇਲੀਆਸ ਗੁੰਮਣ ਕਹਿੰਦਾ ਹੈ
"ਮੈਂ ਕਿਹਾ: ਮੇਰੇ ਇਮਾਮ ਦਾ ਅਕੀਦਾ ਹੈ ਕਿ ਅੱਲ੍ਹਾ ਹਰ ਜਗ੍ਹਾ ਹੈ."
(ਖੁਤਬਾਤ ਗੁੰਮਣ ਪੰਨਾ 205)
ਰੱਬ ਬਾਰੇ ਨੁਮਾਨ ਅਤੇ ਹਨਫ਼ੀਆਂ ਦਾ ਅਕੀਦਾ ਇਹ ਹੈ ਕਿ ਅੱਲ੍ਹਾ ਹਰ ਥਾਂ ਹੈ, ਕੇਵਲ ਅਰਸ਼ 'ਤੇ ਨਹੀਂ ਹੈ।
(ਖੁਤਬਾਤ ਗੁੰਮਣ, ਪੰਨਾ 200)

ਕੁਝ ਲੋਕਾਂ ਨੇ ਇਸ ਅਕੀਦੇ ਨੂੰ ਇਮਾਮ ਸਾਹਿਬ ਨਾਲ ਜੋੜਿਆ ਹੈ, ਹਾਲਾਂਕਿ ਇਹ ਅਕੀਦਾ ਉਨ੍ਹਾਂ ਤੋਂ ਸਾਬਤ ਨਹੀਂ ਹੈ।

ਅੱਲਾਮਾ ਇਬਨ ਅਬੀ ਅਲ-ਇਜ ਹਨਫ਼ੀ  (792) ਲਿਖਦੇ ਹਨ :
ਕੁੱਝ ਲੋਕ ਜੋ ਆਪਣੇ ਆਪ ਨੂੰ ਹਨਫ਼ੀ ਮੰਨਦੇ ਹਨ ,ਅਤੇ ਇਸ ਅਕੀਦੇ ਤੋਂ ਇਨਕਾਰ ਕਰਦੇ ਹਨ, ਤਾਂ ਉਹਨਾਂ ਦਾ ਇਨਕਾਰ ਕਾਬਿਲੇ ਐਤਮਾਦ ਨਹੀਂ, ਕਿਉਂਕਿ ਮੁਅਤਾਜ਼ੀਲਾ ਦੇ ਬਹੁਤ ਸਾਰੇ ਸਮੂਹ ਆਪਣੇ ਆਪ ਨੂੰ ਇਮਾਮ ਅਬੂ ਹਨੀਫ਼ਾ ਨਾਲ ਜੋੜਦੇ ਹਨ ਅਤੇ ਅਕੀਦੇ ਦੇ ਕਈ ਮਾਮਲਿਆਂ ਵਿੱਚ ਇਮਾਮ ਦਾ ਵਿਰੋਧ ਕਰਦੇ ਹਨ ਇਸੇ ਤਰ੍ਹਾਂ ਇਮਾਮ ਮਾਲਿਕ, ਸ਼ਾਫੀ ਅਤੇ ਅਹਿਮਦ ਨਾਲ ਆਪਣੇ ਆਪ ਨੂੰ ਜੋੜਨ ਵਾਲੇ ਉਨ੍ਹਾਂ ਦੇ ਅਕੀਦੇ ਦੀ ਮੁਖਾਲਫਤ ਕਰਦੇ ਹਨ।
ਕਾਜ਼ੀ ਅਬੂ ਯੂਸਫ਼ ਦੀ ਕਹਾਣੀ ਮਸ਼ਹੂਰ ਹੈ
ਕਿ ਜਦੋਂ ਬਿਸ਼ਰ ਅਲ-ਮਰੀਸੀ ਨੇ ਅੱਲ੍ਹਾ ਦੇ ਅਰਸ਼ ਤੇ ਮੁਸਤਵੀ ਹੋਣ ਦਾ ਇਨਕਾਰ ਕੀਤਾ, ਤਾਂ ਕਾਜ਼ੀ ਅਬੂ ਯੂਸਫ਼ ਨੇ ਉਸਨੂੰ ਤੋਬਾ ਕਰਨ ਲਈ ਕਿਹਾ।
(ਸ਼ਰਹ ਅਲ-ਅਕੀਦਾ ਅਲ-ਤਹਾਵੀਆ, ਪੰਨਾ 288)

ਸ਼ੇਖ ਅਲ-ਇਸਲਾਮ ਅੱਲਾਮਾ ਇਬਨ ਤੈਮੀਆ (728) ਲਿਖਦੇ ਹਨ:

ਇਸੇ ਤਰ੍ਹਾਂ ਹਨਫ਼ੀਆਂ ਨੇ ਵੀ ਅਬੂ ਹਨੀਫ਼ਾ ਦੇ ਮਜਹਬ ਵਿਚ ਬਹੁਤ ਸਾਰੀਆਂ ਅਜਿਹੀਆਂ ਚੀਜ਼ਾਂ ਸ਼ਾਮਲ ਕਰ ਦਿੱਤੀਆਂ ਹਨ।
ਜੋ ਅਸਲ ਵਿੱਚ ਮੁਅਤਾਜ਼ਿਲਾ, ਕਰਾਮੀਆ ਅਤੇ ਕੁਲਾਬੀਆ ਦੇ ਉਸੂਲ (ਸਿਧਾਂਤ) ਅਤੇ ਅਕੀਦੇ ਸਨ ਅਤੇ ਫਿਰ ਉਹਨਾਂ ਨੇ ਇਹਨਾਂ ਗੱਲਾਂ ਨੂੰ ਮਜਹਬ ਏ ਅਬੂ ਹਨੀਫ਼ਾ ਦਾ ਟੈਗ ਲੱਗਾ ਦਿੱਤਾ
(ਮਿਨਹਾਜ ਸੁੰਨਤ ਅਲ-ਨਬਾਵੀਯਾਹ: 261/5)

ਹਰ ਇਮਾਮ ਨਾਲ ਕੁਝ ਲੋਕ ਆਪਣੀ ਨਿਸਬਤ ਕਰਦੇ ਹਨ, ਜਦੋਂ ਕਿ ਇਮਾਮ ਉਹਨਾਂ ਤੋਂ ਮੁਕਤ ਹਨ, ਇਮਾਮ ਮਲਿਕ ਵੱਲ ਬਹੁਤ ਸਾਰੇ ਲੋਕ ਝੂਠੀ ਨਿਸਬਤ ਕਰਦੇ ਹਨ ਜਦਕਿ ਇਮਾਮ ਸਾਹਿਬ ਉਨ੍ਹਾਂ ਤੋਂ ਬਰੀ ਹਨ।
ਇਸੇ ਤਰ੍ਹਾਂ, ਬਹੁਤ ਸਾਰੇ ਲੋਕ ਆਪਣੇ ਆਪ ਨੂੰ ਇਮਾਮ ਸ਼ਾਫੀ ਨਾਲ ਜੋੜਦੇ ਹਨ
ਇਸੇ ਤਰ੍ਹਾਂ, ਬਹੁਤ ਸਾਰੇ ਲੋਕ ਆਪਣੇ ਆਪ ਨੂੰ ਅਬੂ ਹਨੀਫਾ ਨਾਲ ਜੋੜਦੇ ਹਨ, ਜਦਕਿ ਇਮਾਮ ਸਾਹਿਬ ਉਨ੍ਹਾਂ ਤੋਂ ਬਰੀ ਹਨ ।
(ਮਜਮੁਆ ਅਲ ਫਤਾਵਾ: 185/3)

ਅੱਲਾਮਾ ਅਬੂ ਮੁਜ਼ੱਫਰ ਅਸਫਰਾਨੀ (471) ਲਿਖਦੇ ਹਨ:
ਅਤੇ ਬਹੁਤ ਸਾਰੇ ਅਹਿਲੁਲ ਰਾਏ ਸਾਹਮਣੇ ਆਏ ਹਨ, ਜਿਨ੍ਹਾਂ ਨੇ ਕਦਰੀਆ ਅਤੇ ਰਵਾਫ਼ਿਜ਼ ਦੀ ਨਕਲ ਵਿਚ ਆਪਣੇ ਕੁਝ ਅਕੀਦੇ ਉਹਨਾਂ ਦੀ ਤਰ੍ਹਾਂ ਕਰ ਲਏ ਹਨ ,ਫਿਰ ਉਹ ਅਹਿਲੇ ਸੁੰਨਤ ਤੋਂ ਡਰਦੇ ਹੋਏ, ਝੂਠ ਬੋਲਦੇ ਹੋਏ ਆਪਣੇ ਅਕੀਦੇ ਨੂੰ ਹਨਫ਼ੀਅਤ ਦਾ ਰੰਗ ਦਿੰਦੇ ਹਨ
(ਹੇ ਮੁਖਾਤਿਬ!) ਉਨ੍ਹਾਂ ਦੀ ਨਿਸਬਤਾਂ ਤੋਂ ਧੋਖਾ ਨਾ ਖਾਓ, ਕਿਉਂਕਿ ਇਮਾਮ ਅਬੂ ਹਨੀਫਾ ਇਹਨਾਂ ਤੋਂ ਅਤੇ ਇਹਨਾਂ ਦੁਆਰਾ ਉਨ੍ਹਾਂ ਦੀ ਤਰਫ ਮਨਸੂਬ ਅਕੀਦੇ ਤੋਂ ਨਿਸ਼ਚਤ ਤੌਰ 'ਤੇ ਬਰੀ ਹਨ।
(ਅਲ-ਤਬਸੀਰ ਫੀਦੀਨ, ਪੰਨਾ 114)

## ਬਰੇਲਵੀ ਉੱਲਮਾ

ਬਰੇਲਵੀ ਉੱਲਮਾ ਦੀ ਤਾਵੀਲ

### 1. ਮੁਫਤੀ ਅਹਿਮਦ ਯਾਰ ਖਾਨ ਨਈਮੀ

ਮੁਫਤੀ ਅਹਿਮਦ ਯਾਰ ਖਾਨ ਨਈਮੀ ਬਰੇਲਵੀ ਲਿਖਦੇ ਹਨ: "ਰੱਬ ਦਾ ਹੱਥ ਅਤੇ ਚਿਹਰਾ ਹੋਣਾ ਅਕਲ ਦੇ ਵਿਰੁੱਧ ਹੈ, ਇਸ ਲਈ ਇਹ ਆਇਤਾਂ ਵਾਜਿਬ-ਉਤ-ਤਾਵੀਲ ਹਨ। (ਮਤਲਬ ਇਹਨਾਂ ਆਇਤਾਂ ਦੀ ਤਾਵੀਲ ਕਰਨੀ ਜਰੂਰੀ ਹੈ)
(ਜਾ ਅਲ-ਹੱਕ, ਭਾਗ ਦੂਜਾ, ਪੰਨਾ 50)

### 2.ਮੁਹੰਮਦ ਅਬਦੁਲ ਹਕੀਮ ਕਾਦਰੀ

ਮੁਹੰਮਦ ਅਬਦੁਲ ਹਕੀਮ ਕਾਦਰੀ ਬਰੇਲਵੀ ਲਿਖਦੇ ਹਨ:
ਹਦੀਸ ਸ਼ਰੀਫ਼ ਵਿਚ ਅੱਲ੍ਹਾ ਤਾਅਲਾ ਲਈ (ਹੱਥ) ਅਤੇ ਉਂਗਲੀਆਂ ਦੀ ਪੁਸ਼ਟੀ ਕੀਤੀ ਗਈ ਹੈ, ਇਹ ਮੁਤਸ਼ਾਬਿਹਾਤ ਹਨ, ਜਿਸ ਦੀ ਅਸਲੀਅਤ ਤਕ ਸਾਡੀ ਅਕਲ ਨਹੀਂ ਜਾ ਸਕਦੀ ਹੈ। ਅੱਲ੍ਹਾ ਸਰੀਰ, ਹੱਥਾਂ ਅਤੇ ਪੈਰਾਂ ਤੋਂ ਮੁਕਤ ਹੈ।
(ਅਕਾਇਦ ਵ ਨਜਰਿਆਤ, ਪੰਨਾ 210)

ਹੱਥ ਤੋਂ ਮੁਰਾਦ ਕੁਵੱਤ ਜਾਂ ਕੁਦਰਤ ਲੈਣਾ ਵੀ ਸਹੀ ਨਹੀਂ ਹੈ, ਕਿਉਂਕਿ ਅਗਰ ਇਸਤੋਂ ਮੁਰਾਦ ਕੁਵੱਤ ਜਾਂ ਕੁਦਰਤ ਲੈਂਦੇ ਹਾਂ, ਤਾਂ ਕੁਰਆਨ ਵਿੱਚ ਅੱਲ੍ਹਾ ਤਾਅਲਾ ਦਾ ਫਰਮਾਨ [ਕਿ ਐ ਇਬਲੀਸ, ਤੈਨੂੰ ਕਿਸ ਚੀਜ ਨੇ ਇਸ ਆਦਮ ਨੂੰ ਸੱਜਦਾ ਕਰਨ ਤੋਂ ਰੋਕਿਆ, ਜਿਸਨੂੰ ਮੈਂ ਆਪਣੇ ਦੋਵਾਂ ਹੱਥਾਂ ਨਾਲ ਪੈਦਾ ਕੀਤਾ ਹੈ।]
ਦਾ ਇਹ ਭਾਵ ਬਣ ਜਾਵੇਗਾ ਕਿ ਜਿਸਨੂੰ ਮੈਂ ਆਪਣੀਆਂ 2 ਕੁਵੱਤ ਜਾਂ ਕੁਦਰਤ ਨਾਲ ਬਣਾਇਆ ਹੈ, ਜੋ ਕਿ ਸਹੀ ਮਤਲਬ ਨਹੀਂ ਬਣਦਾ,
ਤੇ ਦੂਜੀ ਗੱਲ ਇਹ ਵੀ ਹੈ ਕਿ ਇਸ ਨਾਲ ਆਦਮ (ਅਲਿ) ਦੀ ਇਹ ਖੂਬੀ ਨਹੀਂ ਰਹਿੰਦੀ ਕਿ ਉਹਨਾਂ ਨੂੰ ਅੱਲ੍ਹਾ ਤਾਅਲਾ ਨੇ ਖੁਦ ਆਪਣੇ ਹੱਥਾਂ ਨਾਲ ਬਣਾਇਆ ਹੈ। ਹਾਲਾਂਕਿ ਸਹੀ ਹਦੀਸਾਂ ਵਿੱਚ ਅਸੀਂ ਇਹੀ ਪੜ੍ਹਦੇ ਹਾਂ ਕਿ ਕਿਆਮਤ ਵਾਲੇ ਦਿਨ ਜਦ ਸਾਰੇ ਇਨਸਾਨ ਸਿਫਾਰਸ਼ ਕਰਵਾਉਣ ਲਈ ਇੱਕ ਇੱਕ ਨਬੀ ਕੋਲ ਜਾਣਗੇ, ਅਤੇ

ਸਿਫਾਰਸ਼ ਦੀ ਗੁਹਾਰ ਤੋਂ ਪਹਿਲਾਂ ਉਹ ਹਰ ਨਬੀ ਦੀ ਕੋਈ ਖਾਸ ਖੂਬੀ ਬਿਆਨ ਕਰਨਗੇ, ਤਾਂ ਉਸ ਸਮੇਂ ਜਦ ਉਹ ਆਦਮ (ਅਲਿ) ਕੋਲ ਆਉਣਗੇ ਤਾਂ ਇਹੀ ਖੂਬੀ ਬਿਆਨ ਕਰਨਗੇ ਕਿ ਤੁਸੀਂ ਤਾਂ ਉਹ ਹੋ ਜਿਹਨਾਂ ਨੂੰ ਅੱਲ੍ਹਾ ਤਾਅਲਾ ਨੇ ਖੁਦ ਆਪਣੇ ਦੋਵੇਂ ਹੱਥਾਂ ਨਾਲ ਬਣਾਇਆ ਹੈ

ਕੁਵੱਤ ਜਾਂ ਕੁਦਰਤ ਨਾਲ ਬਣਾਇਆ ਤਾਂ ਹਰ ਇੱਕ ਸ਼ੈਅ ਨਾਲ ਕਿਹਾ ਜਾ ਸਕਦਾ ਹੈ, ਫਿਰ ਆਦਮ (ਅਲਿ) ਦੀ ਕੀ ਖਾਸੀਅਤ ਬਾਕੀ ਰਹੇਗੀ।

ਦੂਸਰਾ ਇਹ ਵੀ ਹੈ ਕਿ ਜਾਹਿਰੀ ਮਾਅਨੇ ਤੋਂ ਮਜਾਜੀ ਮਾਅਨੇ ਦੀ ਤਰਫ ਮੋੜਨ ਲਈ ਕੋਈ ਸਬੂਤ ਵੀ ਤਾਂ ਚਾਹੀਦਾ ਹੈ,ਨਹੀਂ ਤਾਂ ਹਰ ਕੋਈ ਕੁਰਆਂਨ ਦੀ ਹਰ ਆਇਤ ਨੂੰ ਜਾਹਿਰ ਤੋਂ ਹਟਾ ਕੇ ਆਪਣੇ ਮਤਲਬ ਦਾ ਮਜਾਜੀ ਮਾਅਨਾ ਇਖਤਿਆਰ ਕਰ ਲਵੇਗਾ,ਅਤੇ ਨਮਾਜ ਬਾਰੇ ਆਖ ਦੇਣਗੇ ਕਿ ਰੁਕੂ ਸਜਦੇ ਦੀ ਲੋੜ ਨਹੀਂ, ਨਮਾਜ ਦਾ ਮਤਲਬ ਤਾਂ ਬਸ ਰੱਬ ਨੂੰ ਯਾਦ ਕਰਨਾ ਹੈ ਜਿਵੇਂ ਮਰਜੀ ਕਰ ਲਵੇ, ਇਸੇ ਤਰ੍ਹਾਂ ਰੋਜੇ, ਜਕਾਤ ਆਦਿ ਬਾਰੇ ਵੀ ਕੋਈ ਤਾਵੀਲ ਕਰ ਦੇਣਗੇ।

ਇਸ ਤਰ੍ਹਾਂ ਤਾਂ ਸ਼ਰੀਅਤ ਦਾ ਮਜਾਕ ਬਣਾ ਕੇ ਰੱਖ ਦੇਣਗੇ। ਫਿਰ ਉਹਨਾਂ ਨੂੰ ਤਾਵੀਲ ਤੋਂ ਕੀ ਕਹਿ ਕੇ ਰੋਕੋਂਗੇ, ਜਦ ਕਿ ਤੁਸੀਂ ਖੁਦ ਉਹਨਾਂ ਲਈ ਇਹ ਰਾਹ ਹਮਵਾਰ ਕੀਤੀ ਹੈ। ਉਹ ਆਖ ਦੇਣਗੇ ਕਿ ਤੁਸੀਂ ਵੀ ਤਾਂ ਅੱਲ੍ਹਾ ਤਾ ਅਲਾ ਦੀਆਂ ਸਿਫ਼ਾਤ ਦੀ ਤਾਵੀਲ ਕਰਦੇ ਹੋ, ਜਦ ਕਿ ਤੁਹਾਡੇ ਕੋਲ ਵੀ ਤਾਵੀਲ ਦਾ ਕੋਈ ਸਬੂਤ ਨਹੀਂ ਹੈ। ਅਗਰ ਤੁਸੀਂ ਉਹਨਾਂ ਨੂੰ ਕਹੋਂਗੇ ਕਿ ਸਾਡੀ ਅਕਲ ਅੱਲ੍ਹਾ ਲਈ ਯਦ, ਵਜ, ਆਦਿ ਸਿਫ਼ਾਤ ਨੂੰ ਨਹੀਂ ਮੰਨਦੀ, ਤਾਂ ਉਹ ਆਖ ਦੇਣਗੇ ਕਿ ਸਾਡੀ ਵੀ ਅਕਲ ਨਮਾਜ ਵਿੱਚ ਰੁਕੂ, ਸਜਦੇ ਨੂੰ ਨਹੀਂ ਮੰਨਦੀ।

ਤਾਂ ਤੁਹਾਨੂੰ ਅਖੀਰ ਇਹੀ ਕਹਿਣਾ ਪਵੇਗਾ ਕਿ ਸਲਫ਼ ਨੇ ਇਸ ਤਰ੍ਹਾਂ ਨਹੀਂ ਕੀਤਾ, ਅਤੇ ਅਸੀਂ ਵੀ ਤੁਹਾਨੂੰ ਸਿਫ਼ਾਤ ਦੇ ਮਾਮਲੇ ਵਿੱਚ ਇਹੀ ਕਹਿ ਰਹੇ ਹਾਂ ਕਿ ਸਲਫ਼ ਨੇ (ਤਾਵੀਲ) ਨਹੀਂ ਕੀਤੀ ।

ਇਸ ਬਾਰੇ ਜਿਆਦਾ ਜਾਣਕਾਰੀ ਲਈ ਦੇਖੋ

(ਅੱਲਾਮਾ ਇਬਨ ਕੱਯਿਮ, ਮੁਖਤਸਰ ਸਵਾਈਕ ਅਲ-ਮੁਰਸਲਾ, ਪੰਨਾ 391, ਪੰਨਾ 404)

## ਜਮਾਤੇ ਇਸਲਾਮੀ (ਮੌਲਾਨਾ ਮੌਦੂਦੀ)

ਜਮਾਤੇ ਇਸਲਾਮੀ (ਮੌਲਾਨਾ ਮੌਦੂਦੀ) ਵੀ ਤਾਵੀਲ ਦੀ ਰਾਹ ਤੇ
ਸਯਦ ਅਬੁਲ ਅਲਾ ਮੌਦੂਦੀ ਸਾਹਿਬ ਨੇ ਵੀ ਅੱਲ੍ਹਾ ਦੇ ਗੁਣਾਂ ਬਾਰੇ ਠੋਕਰ ਖਾਦੀ ਹੈ:

1. ਫਿਰ ਉਹ ਇਸਤਵਾ ਅਲਲ-ਅਰਸ਼ ਦਾ ਅਨੁਵਾਦ ਇਸ ਤਰ੍ਹਾਂ ਕਰਦੇ ਹਨ: ਫਿਰ ਤੱਖਤ ਏ ਹੁਕੂਮਤ ਤੇ ਜਲਵਾ ਫਿਰੋਜ ਹੋਇਆ।
(ਤਫ਼ਹੀਮ ਅਲ-ਕੁਰਆਨ: 262/2)

2. ਰਿਹਾ ਇਹ ਫਰਮਾਨ ਕਿ ਰੱਬ ਦਾ ਅਰਸ਼ ਪਹਿਲਾਂ ਪਾਣੀ ਉੱਤੇ ਸੀ, ਤਾਂ ਇਸਦਾ ਅਰਥ ਸਾਡੀ ਸਮਝ ਵਿੱਚ ਇਹ ਆਉਂਦਾ ਹੈ, ਕਿ ਰੱਬ ਦਾ ਰਾਜ (ਸਲਤਨਤ) ਪਾਣੀ ਉੱਤੇ ਸੀ।
(ਤਫ਼ਹੀਮ ਅਲ-ਕੁਰਆਨ: 2/325)

ਕੀ ਹੁਣ ਅੱਲ੍ਹਾ ਦਾ ਰਾਜ ਪਾਣੀ ਉੱਤੇ ਨਹੀਂ ਹੈ?,ਸਲਫ਼ ਵਿੱਚੋਂ ਇਸ ਤਰ੍ਹਾਂ ਦੇ ਅਰਥ ਦਾ ਕੋਈ ਜ਼ਿਕਰ ਨਹੀਂ ਕਰਦਾ। ਕਿ ਰੱਬ ਦਾ ਰਾਜ ਪਾਣੀ ਉੱਤੇ ਸੀ।

ਹਾਫ਼ਿਜ਼ ਇਬਨ ਅਲ-ਜੌਜੀ (597) ਫ਼ਰਮਾਉਂਦੇ ਹਨ
ਸਲਫ਼ ਦੀ ਸਹਿਮਤੀ (ਇੱਜਮਾ) ਹੈ ਕਿ ਆਇਤ ਦੀ ਕਿਰਆਤ (ਪਾਠ) ਵਿੱਚ ਵਾਧਾ ਨਾ ਕੀਤਾ ਜਾਵੇ। ਕੁਝ ਲੋਕਾਂ ਨੇ ਸ਼ਜ਼ੂਜ਼ ਨੂੰ ਅਪਣਾਉਂਦੇ ਹੋਏ ਕਿਹਾ ਹੈ ਕਿ ਅਰਸ਼ ਦਾ ਅਰਥ ਹੈ ਰਾਜ (ਸਲਤਨਤ, ਬਾਦਸ਼ਾਹਤ)। ਇਹ ਹਕੀਕਤ (ਜ਼ਾਹਿਰੀ) ਤੋਂ ਮਜਾਜੀ ਮਾਅਨੇ ਦੀ ਤਰਫ ਭਟਕਣਾ ਹੈ , ਇਸ ਤਰ੍ਹਾਂ ਇਹ ਹਦੀਸ ਦਾ ਵੀ ਵਿਰੋਧ ਹੈ। ਕੀ ਉਨ੍ਹਾਂ ਨੇ ਅੱਲ੍ਹਾ ਦਾ ਇਹ ਕਥਨ ਨਹੀਂ ਸੁਣਿਆ: "ਉਸ ਦਾ ਅਰਸ਼ ਪਾਣੀ ਉੱਤੇ ਸੀ" ਕੀ (ਇਸਤੋਂ ਇਹ ਮੁਰਾਦ ਹੈ ਕਿ) ਅੱਲ੍ਹਾ ਦੀ ਸਲਤਨਤ (ਰਾਜ, ਮਲਕੀਅਤ, ਬਾਦਸ਼ਾਹਤ) ਪਾਣੀ ਉੱਤੇ ਸੀ? (ਨਹੀਂ)
(ਜ਼ਾਦ ਅਲ ਮਸੀਰ 3/213)

ਇਸੇ ਤਰ੍ਹਾਂ ਹੋਰ ਕਈ ਮਕਾਮ ਤੇ ਤਾਵੀਲ ਤੋਂ ਕੰਮ ਲਿਆ ਹੈ ਦੇਖੋ

3. (ਤਫ਼ਹੀਮ ਅਲ-ਕੁਰਆਨ: 31/6)

4. (ਤਫ਼ਹੀਮ ਅਲ-ਕੁਰਆਨ: 333/6) (ਕਿਆਮਤ ਵਾਲੇ ਦਿਨ ਰੱਬ ਦੇ ਆਉਣ ਦੀ ਤਾਵੀਲ)

5. (ਤਫ਼ਹੀਮ ਅਲ-ਕੁਰਆਨ: 502/2) (ਰੂਹ ਨੂੰ ਸਿਫ਼ਾਤ ਏ ਇਲਾਹੀ ਦਾ ਅਕਸ ਦੱਸਣਾ)

ਇਹ ਅਕੀਦਾ ਸੂਫੀਆ ਤੋਂ ਲਿਆ ਗਿਆ ਹੈ। ਅਹਿਲੇ ਸੁੰਨਤ ਵਲ ਜਮਾਤ ਇਸ ਬਾਰੇ ਸੋਚਣ ਤੋਂ ਹੀ ਉਹ ਕੰਬ ਉਠਦੇ ਹਨ

ਮੌਲਾਨਾ ਸਰਫਰਾਜ਼ ਖਾਨ ਸਫਦਰ ਦੇਵਬੰਦੀ ਸਾਹਿਬ ਕਹਿੰਦੇ ਹਨ:
ਅੱਲ੍ਹਾ ਤਾਅਲਾ ਦੇ ਨੁਜ਼ੂਲ ਬਾਰੇ ਇੱਕ ਮੱਤ ਪਹਿਲਾਂ ਵਾਲਿਆਂ (ਸਲਫ਼) ਦਾ ਹੈ ਕਿ ਨੁਜ਼ੂਲ ਤੋਂ ਹਕੀਕੀ ਨੁਜ਼ੂਲ ਮੁਰਾਦ ਹੈ, ਪਰ ਇਸਦੀ ਕੈਫ਼ੀਅਤ ਅਸੀਂ ਨਹੀਂ ਜਾਣਦੇ। ਇਸੇ ਤਰ੍ਹਾਂ ਸਾਮਾ, ਬਸਰ, ਯਦ, ਇਸਤਵਾ ਅਲਲ-ਅਰਸ਼ ਬਾਰੇ ਪਹਿਲਾਂ ਵਾਲਿਆਂ (ਸਲਫ਼) ਦਾ ਇਹੀ ਮੱਤ ਹੈ। ਪਰ ਬਾਅਦ ਵਾਲੇ (ਖਲਫ) ਇਸ ਦੀ ਤਾਵੀਲ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਸਦਾ ਅਰਥ ਰਜਾ ਏ ਇਲਾਹੀ, ਖੁਸ਼ਨੁਦੀ ਅਤੇ ਧਿਆਨ ਹੈ। ਉਮਦਾ (ਵਧੀਆ) ਕੌਲ ਤਾਂ ਪਹਿਲਾਂ ਵਾਲਿਆਂ (ਸਲਫ਼) ਦਾ ਹੀ ਹੈ
(ਖਜਾਇਨ ਸੁਨਨ 403)

## ਅਕੀਦਾ ਸਿਫ਼ਾਤ ਏ ਬਾਰੀ ਤਾਅਲਾ ਦੇ ਮਾਮਲੇ ਵਿੱਚ ਗੁੰਮਰਾਹੀ ਦੇ ਅਸਲ ਅਸਬਾਬ

ਜਹਮੀਆ, ਮੁਅਤਜ਼ਿਲਾਹ, ਅਸ਼ਰੀਆ ਅਤੇ ਮਾਤੁਰੀਦੀਯਾ ਦੇ ਮਜਹਬ ਦੀ ਬੁਨਿਆਦ ਕੁਰਆਨ ਅਤੇ ਸੁੰਨਤ ਉੱਤੇ ਅਰਸਤੂ ਅਤੇ ਪਲੈਟੋ ਦੁਆਰਾ ਕਹੀ ਗਈ "ਬ੍ਰਹਮ ਸੰਪੂਰਨਤਾ" ("divine perfection") ਦੀ ਤਰਕਸ਼ੀਲ ਤੌਰ 'ਤੇ ਘੜੀ ਹੋਈ ਧਾਰਨਾ ਨੂੰ ਲਾਗੂ ਕਰਨਾ ਹੈ।

1. ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਨਾਲ ਸਬੰਧਤ ਹਦੀਸਾਂ ਨੂੰ ਜੱਨੀ ਆਖ ਕੇ ਖਾਰਜ ਕਰਨਾ (ਸਿਰਫ਼ ਅੰਦਾਜ਼ੇ ਦਾ ਗਿਆਨ ਆਖ ਕੇ ਖਾਰਜ ਕਰਨਾ)
2. ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਨਾਲ ਸਬੰਧਤ ਆਇਤਾਂ ਅਤੇ ਹਦੀਸਾਂ ਵਿੱਚ ਰੂਪਕ (ਮਜਾਜ਼) ਦਾ ਦਾਅਵਾ ਕਰਨਾ,
3. ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਨਾਲ ਸਬੰਧਤ ਆਇਤਾਂ ਅਤੇ ਹਦੀਸਾਂ ਦੇ ਮੁਤਸ਼ਾਬਿਹਾਤ ਹੋਣ ਦਾ ਦਾਅਵਾ ਕਰਨਾ (ਅਰਥਾਂ ਤੋਂ ਅਣਜਾਣ ਹੋਣ ਦਾ ਦਾਅਵਾ ਅਤੇ
4. ਇਸੇ ਤਰ੍ਹਾਂ ਤਾਵੀਲ (ਗਲਤ ਵਿਆਖਿਆ) ਅਤੇ
5. ਅੰਤ ਵਿੱਚ ਤਫਵੀਦ (ਅਰਥ ਦੀ ਅਗਿਆਨਤਾ ਅਤੇ ਖੇਪ)

ਇਹ ਉਹ ਸਾਰੀਆਂ ਵਿਧੀਆਂ ਹਨ ਜੋ ਅੱਲ੍ਹਾ ਦੇ ਕਲਾਮ ਅਤੇ ਰਸੂਲ ਦੇ ਫਰਮਾਨ (ਮਤਲਬ ਕੁਰਆਨ ਅਤੇ ਹਦੀਸ,ਯਾਨੀ ਕੇ ਵਹੀ) ਉੱਤੇ ਅਰਸਤੂ, ਪਲੈਟੋ ਅਤੇ ਯਹੂਦੀਆਂ, ਈਸਾਈਆਂ ਅਤੇ ਸਾਬੀਆਂ ਦੀ "ਤਰਕਸ਼ੀਲ ਬ੍ਰਹਮ ਸੰਪੂਰਨਤਾ" (rational divine perfection) ਦੀ ਭਾਸ਼ਾ ਨੂੰ ਥੋਪਣ ਦੇ ਟੀਚੇ ਨੂੰ ਪ੍ਰਾਪਤ ਕਰਨ ਵਿੱਚ ਮਦਦ ਕਰਨ ਲਈ ਖੋਜੀਆਂ ਗਈਆਂ ਸਨ।

ਉਹਨਾਂ ਨੂੰ ਅਜਿਹਾ ਕਰਨ ਲਈ ਮਜ਼ਬੂਰ ਹੋਣਾ ਪਿਆ ਕਿਉਂਕਿ ਉਹਨਾਂ ਨੇ ਵਹੀ ਦੇ ਇਲਮ ਦੇ ਉਲਟ, ਤਰਕਸ਼ੀਲ ਤਰੀਕੇ ਨਾਲ ਇਹ ਦਰਸਾਉਣ ਲਈ ਕਿ ਬ੍ਰਹਿਮੰਡ ਦੀ ਇੱਕ ਸ਼ੁਰੂਆਤ ਹੈ, ਇਸ ਲਈ ਇਸਦਾ ਇੱਕ ਸਿਰਜਣਹਾਰ-ਰਚਣਹਾਰ ਵੀ ਹੋਣਾ

ਚਾਹੀਦਾ ਹੈ, ਇੱਕ ਅਖੌਤੀ ਤਰਕਸ਼ੀਲ ਪ੍ਰਮਾਣ (ਹੁਦੁਥ ਅਲ-ਅਜਸਾਮ) ਅਤੇ ਇਸ ਨਾਲ ਜੁੜੀਆਂ ਪਰਿਭਾਸ਼ਾਵਾਂ ਨੂੰ ਆਪਣੀ ਦਾਵਤ ਦੀ ਬੁਨਿਆਦ ਬਣਾਇਆ ਸੀ

[ਕਿ ਬ੍ਰਹਿਮੰਡ ਦੀ ਇੱਕ ਸ਼ੁਰੂਆਤ ਹੈ, ਇਸ ਲਈ ਇਸਦਾ ਇੱਕ ਸਿਰਜਣਹਾਰ-ਰਚਣਹਾਰ ਵੀ ਹੋਣਾ ਚਾਹੀਦਾ ਹੈ] (ਉਹ ਇਸ ਤਰਾਂ ਕਿ ਅਗਰ ਇਸ ਦੀ ਇੱਕ ਸ਼ੁਰੂਆਤ ਹੈ, ਤਾਂ ਇਸਦਾ ਮਤਲਬ ਇੱਕ ਸਮਾਂ ਅਜਿਹਾ ਸੀ ਜਦ ਇਹ ਮੌਜੂਦ ਨਹੀਂ ਸੀ, ਹੁਣ ਇਹ ਨਹੀਂ ਹੋ ਸਕਦਾ ਕਿ ਇਹ ਖੁਦ ਬਾ ਖੁਦ ਵਜੂਦ ਵਿੱਚ ਆ ਗਿਆ ਹੋਵੇ, ਇਸ ਲਈ ਇਸਦੇ ਵਜੂਦ ਲਈ ਕੋਈ ਬਾਹਰੀ ਤਾਕਤ ਜਰੂਰ ਹੋਵੇਗੀ)

ਕਿਉਂਕਿ ਉਹਨਾਂ ਨੇ ਇਸ ਭਾਸ਼ਾ ਨੂੰ ਦਾਵਤ ਦੇਣ ਲਈ ਆਪਣੇ ਆਪ ਤੇ ਲਾਗੂ ਕੀਤਾ ਸੀ, ਜਿਸਦਾ ਮਤਲਬ ਸੀ ਕਿ ਉਹ ਇਸ ਭਾਸ਼ਾ ਦੇ ਆਧਾਰ 'ਤੇ ਹੀ ਬ੍ਰਹਿਮੰਡ ਦੇ ਸਿਰਜਣਹਾਰ ਬਾਰੇ, ਉਸਦੀਆਂ ਸਿਫ਼ਾਤ (ਗੁਣਾਂ) ਬਾਰੇ, ਅਤੇ ਉਸਦੇ ਕਿਹੜੇ ਗੁਣਾਂ ਦੀ ਪੁਸ਼ਟੀ ਕੀਤੀ ਜਾਵੇ ਅਤੇ ਕਿਹੜੇ ਗੁਣਾਂ ਦਾ ਇਨਕਾਰ ਕੀਤਾ ਜਾਵੇ,ਇਹ ਸਭ ਗੱਲਾਂ ਕਰ ਸਕਦੇ ਸਨ।

ਗਾਲਾਂਕਿ ਇਹ ਭਾਸ਼ਾ ਅਤੇ ਇਸ ਦੀਆਂ ਪਰਿਭਾਸ਼ਾਵਾਂ ਕੁਰਆਨ ਅਤੇ ਸੁੰਨਤ ਨਾਲ ਟਕਰਾ ਰਹੀਆਂ ਸਨ।
ਇਸ ਲਈ, ਉਹਨਾਂ ਨੇ, ਕੁਰਆਨ ਅਤੇ ਸੁੰਨਤ ਨੂੰ ਉਨ੍ਹਾਂ ਦੇ ਅਖੌਤੀ ਤਰਕਸ਼ੀਲ ਪ੍ਰਮਾਣ ਦੇ ਅਨੁਕੂਲ ਬਣਾਉਣ ਲਈ ਇਹਨਾਂ ਉੱਪਰ ਦਿੱਤੀਆ 5 ਵਿਧੀਆਂ ਦਾ ਸਹਾਰਾ ਲਿਆ ।
ਉਹਨਾਂ ਦੀ ਦਾਵਤ ਦਾ ਤਰੀਕਾ ਅਸਲ ਵਿੱਚ ਅਰਸਤੂ ਦੇ ਅਲੰਕਾਰ ਵਿਗਿਆਨ 'ਤੇ ਅਧਾਰਤ ਹੈ:
ਜਵਾਹਰ (ਪਦਾਰਥ)
ਅਜਸਾਮ (ਸਰੀਰ) ਅਤੇ
ਅਰਾਦ (ਇਤਫਾਕਿਕ ਗੁਣਾਂ)
ਦੀ ਚਰਚਾ ਜਿਸ ਨੂੰ ਅਰਸਤੂ ਦੀਆਂ "ਦਸ ਸ਼੍ਰੇਣੀਆਂ" ਜਾਂ ਅਲ-ਮਕੁਲਾਤ ਅਲ-ਅਸ਼ਰ ਵਜੋਂ ਜਾਣਿਆ ਜਾਂਦਾ ਹੈ।

ਉਹ ਇਹ ਹਨ:
ਅਰਿਸਟੋਟਲ ਦੀਆਂ ਦਸ ਸ਼੍ਰੇਣੀਆਂ, ਜਿਹਨਾਂ ਨੂੰ ਮੋਟੇ ਤੌਰ ਤੇ 2 ਹਿੱਸਿਆਂ ਵਿੱਚ ਰੱਖ ਸਕਦੇ ਹਾਂ
1. ਜਵਾਹਰ (ਪਦਾਰਥ)
2. ਅਰਾਦ (ਇਤਫਾਕਨ ਗੁਣ)

1. ਪਹਿਲੀ ਸ਼੍ਰੇਣੀ "ਕੁਝ ਕੀ ਹੈ" ਨਾਲ ਸੰਬੰਧਿਤ ਹੈ:
ਪਦਾਰਥ (ਜਵਾਹਰ) - ਸਾਰੀਆਂ ਪੈਦਾ ਹੋਈਆਂ ਇਕਾਈਆਂ (ਪਦਾਰਥ ਜਾਂ ਸਰੀਰ ਹਨ)
2. ਬਾਕੀ ਇਤਫਾਕਨ ਗੁਣ (ਅਰਾਦ) ਹਨ,
ਜੋ "ਇਹ ਕਿਵੇਂ ਹੈ" ਨਾਲ ਨਜਿੱਠਦੇ ਹਨ:

ਮਾਤਰਾ (ਅਲ-ਕਮ) - ਮਾਪ: ਲੰਬਾਈ, ਚੌੜਾਈ, ਚੌੜਾਈ
ਗੁਣਵੱਤਾ (ਅਲ-ਕੈਫ) - ਅਨੁਭਵੀ ਵਿਸ਼ੇਸ਼ਤਾਵਾਂ, ਰੰਗ, ਸ਼ਕਲ, ਅਤੇ ਹੋਰ.
ਸਬੰਧ (ਅਲ-ਇਦਾਫਾ) - ਇਹ ਦੂਜਿਆਂ ਦੇ ਸਬੰਧ ਵਿੱਚ ਕਿਵੇਂ ਹੈ, ਉੱਪਰ, ਹੇਠਾਂ, ਸੱਜੇ, ਖੱਬੇ
ਸਥਾਨ (ਅਲ-ਅਯਨ) - ਜਿੱਥੇ ਇਹ ਹੈ
ਸਮਾਂ (ਮਤਾ) - ਜਵਾਬ ਦੇਣਾ "ਕਦ?", ਪਦਾਰਥ ਦੀਆਂ ਅਸਥਾਈ ਵਿਸ਼ੇਸ਼ਤਾਵਾਂ
ਸਥਿਤੀ (ਅਲ-ਵਦ') - ਇਸ ਦੇ ਹਿੱਸੇ ਇੱਕ ਦੂਜੇ ਦੇ ਸਬੰਧ ਵਿੱਚ ਕਿਵੇਂ ਆਰਡਰ ਕੀਤੇ ਜਾਂਦੇ ਹਨ
ਐਕਸ਼ਨ (ਯਾਫ'ਅਲ) ਐਕਟਿੰਗ - ਕੋਈ ਪਦਾਰਥ ਕੀ ਕਰ ਰਿਹਾ ਹੈ
ਲਗਾਵ (ਯਨਫੈਲ) - ਇੱਕ ਪਦਾਰਥ ਜਿਸ 'ਤੇ ਕੰਮ ਕੀਤਾ ਜਾ ਰਿਹਾ ਹੈ
ਹੋਣਾ (ਅਲ-ਮੁਲਕ) - ਪਦਾਰਥ ਕੀ ਪਹਿਨ ਰਿਹਾ ਹੈ ਜਾਂ ਰੱਖਦਾ ਹੈ

ਅਤੇ ਉਹਨਾਂ ਦੀ ਦਲੀਲ ਇਹ ਹੈ ਕਿ
1.ਕਿਉਂਕਿ ਆਰਾਦ (ਇਤਫਾਕਨ ਗੁਣ) ਆਪਣੇ ਆਪ ਵਿੱਚ ਮੌਜੂਦ ਨਹੀਂ ਹੋ ਸਕਦੇ ਅਤੇ ਕੇਵਲ ਇੱਕ ਸਰੀਰ (ਪਦਾਰਥ) ਦੇ ਅੰਦਰ ਹੀ (ਮੌਜੂਦ) ਹੋ ਸਕਦੇ ਹਨ, ਇਸ ਲਈ ਇਹ ਕਿਹਾ ਜਾਵੇਗਾ ਕਿ ਇਹਨਾਂ ਗੁਣਾਂ ਦੀ ਇੱਕ ਸ਼ੁਰੂਆਤ ਹੋਈ ਹੈ (ਪਹਿਲਾਂ ਵੁਜ਼ੂਦ ਵਿੱਚ ਨਹੀਂ ਸੀ ਫਿਰ ਵੁਜ਼ੂਦ ਵਿੱਚ ਆ ਗਏ) (ਉਸ ਬਾਹਰੀ ਤਾਕਤ ਜਵਾਹਰ (ਸਰੀਰ) ਕਰਕੇ ਜਿਸ ਵਿੱਚ ਇਹ ਮੌਜੂਦ ਸਨ)

2. ਫਿਰ ਇਸੇ ਤਰ੍ਹਾਂ ਜਵਾਹਰ (ਸਰੀਰਾਂ) ਲਈ ਵੀ ਇਹ ਜਰੂਰੀ ਹੈ ਕਿ ਉਹਨਾਂ ਦੀ ਵੀ ਇੱਕ ਸ਼ੁਰੂਆਤ ਹੋਈ ਹੋਵੇ,
(ਕਿਉਂਕਿ ਉਹਨਾਂ ਦੇ ਅੰਦਰ ਇੱਕ ਅਜਿਹੀ ਚੀਜ਼ ਹੈ ਜਿਸਦੀ ਸ਼ੁਰੂਆਤ ਹੋਈ ਹੈ)
(ਪਹਿਲਾਂ ਕੋਈ ਵੁਜ਼ੂਦ ਨਹੀਂ ਸੀ, ਫਿਰ ਵੁਜ਼ੂਦ ਵਿੱਚ ਆ ਗਏ)

3. ਅਤੇ ਹੁਣ ਕਿਉਂਕਿ ਬ੍ਰਹਿਮੰਡ ਜਵਾਹਰਾਂ ਦਾ ਹੀ ਇੱਕ ਸਮੂਹ ਹੈ, ਇਸ ਲਈ ਬ੍ਰਹਿਮੰਡ ਦੀ ਵੀ ਇੱਕ ਸ਼ੁਰੂਆਤ ਸਥਾਪਿਤ ਹੋ ਜਾਂਦੀ ਹੈ।
(ਅਦਮ ਤੋਂ ਵੁਜ਼ੂਦ ਵਿੱਚ ਆਉਣਾ ਦੀ) (ਗੈਰ ਹੋਂਦ ਤੋਂ ਹੋਂਦ ਵਿੱਚ ਆਉਣ ਦੀ)

ਹੁਣ ਜਿਵੇਂ ਆਰਾਦ ਦੇ ਵੁਜ਼ੂਦ ਲਈ ਕੋਈ ਬਾਹਰੀ ਤਾਕਤ ਸੀ, ਇਸੇ ਤਰ੍ਹਾਂ ਅੱਗੇ ਜਵਾਹਰ ਅਤੇ ਜਵਾਹਰ ਤੋਂ ਬਣੇ ਬ੍ਰਹਿਮੰਡ ਲਈ ਵੀ ਕੋਈ ਬਾਹਰੀ ਤਾਕਤ ਹੋਵੇਗੀ। ਜੋ ਇਸਦੀ ਰਚਣਹਾਰ ਅਤੇ ਸਿਰਜਣਹਾਰ ਹੈ।

ਖੁਲਾਸਾ- ਕਿਸੇ ਚੀਜ ਦੀ ਸ਼ੁਰੂਆਤ ਹੋਣ ਦਾ ਮਤਲਬ ਹੈ ਕਿ ਪਹਿਲਾਂ ਉਸਦਾ ਕੋਈ ਵੁਜ਼ੂਦ ਨਹੀਂ ਸੀ, ਹੁਣ ਅਗਰ ਉਹ ਵੁਜ਼ੂਦ ਵਿੱਚ ਆ ਗਈ ਹੈ, ਤਾਂ ਜਰੂਰੀ ਹੈ ਕਿ ਕਿਸੇ ਬਾਹਰੀ ਤਾਕਤ ਨੇ ਉਸਨੂੰ ਵੁਜ਼ੂਦ ਬਖਸਿਆ ਹੋਵੇ।
(because nothing can't create something)

ਹੁਣ ਅਗਲਾ ਮੁੱਦਾ ਉਸ ਰਚਣਹਾਰ ਅਤੇ ਸਿਰਜਣਹਾਰ ਦੀ ਵਿਆਖਿਆ ਸੀ, ਪਰ ਇੱਥੇ ਚੁਣੌਤੀ ਇਹ ਸੀ ਕਿ ਅਗਰ ਤੁਸੀਂ ਉਸ ਰਚਣਹਾਰ ਅਤੇ ਸਿਰਜਣਹਾਰ ਨਾਲ ਕੋਈ ਅਜਿਹਾ ਗੁਣ (ਸਿਫ਼ਾਤ) ਜੋੜਿਆ ਜੋ, ਅਰਿਸਟੋਟਲ ਦੀਆਂ ਦਸ ਸ਼੍ਰੇਣੀਆਂ ਵਿੱਚੋਂ, ਅਰਾਦ (ਇਤਫਾਕਨ ਗੁਣ) ਵਾਲੀ ਕਿਸਮ ਵਿੱਚ ਆਉਂਦਾ ਹੈ।ਤਾਂ ਉਹ ਰਚਣਹਾਰ ਵੀ ਬਾਕੀ ਜਵਾਹਰ ਵਾਂਗ ਹੋ ਜਾਵੇਗਾ। ਅਤੇ ਜੋ ਕੁੱਝ ਤੁਸੀਂ ਜਵਾਹਰ ਬਾਰੇ ਆਖਦੇ ਹੋ, ਤੁਹਾਡੇ ਵਿਰੋਧੀ (ਉਹ ਨਾਸਤਕ ਜਿਹਨਾਂ ਨੂੰ ਇਹ ਦਾਵਤ ਦੇਣਾ ਚਾਹੁੰਦੇ ਸੀ) ਉਹੀ ਗੱਲ ਤੁਹਾਡੇ ਸਿਰਜਣਹਾਰ ਬਾਰੇ ਆਖ ਦੇਣਗੇ ਅਤੇ ਇਸ ਤਰ੍ਹਾਂ ਤੁਹਾਡੀ "ਤਰਕਸ਼ੀਲ ਬ੍ਰਹਮ ਸੰਪੂਰਨਤਾ" ਦੀ ਥਿਊਰੀ ਫੇਲ ਹੋ ਜਾਵੇਗੀ।

ਇਸ ਲਈ ਇਹ ਲੋਕ, ਰਚਣਹਾਰ ਅਤੇ ਸਿਰਜਣਹਾਰ ਦਾ ਕੋਈ ਅਜਿਹਾ ਗੁਣ (ਸਿਫ਼ਾਤ) ਬਿਆਨ ਨਹੀਂ ਕਰ ਸਕਦੇ ਸੀ, ਜੋ ਅਰਾਦ (ਇਤਫਾਕਨ ਗੁਣ) ਵਾਲੀ ਕਿਸਮ ਵਿੱਚ ਆਉਂਦਾ ਹੋਵੇ।

ਪਰ ਕੁਰਆਨ ਅਤੇ ਹਦੀਸ ਵਿੱਚ ਅੱਲ੍ਹਾ ਤਾਅਲਾ ਦੀਆਂ ਬਹੁਤ ਸਾਰੀਆਂ ਸਿਫ਼ਾਤਾਂ ਦਾ ਜਿਕਰ ਆਉਂਦਾ ਹੈ।

ਤਾਂ ਇੱਥੇ ਇਹਨਾਂ ਕੋਲ ਸਿਰਫ ਦੋ ਰਾਸਤੇ ਬਚਦੇ ਸਨ:

1. ਜਾਂ ਤਾਂ ਇਹਨਾਂ ਦੁਆਰਾ ਵਰਤੇ ਗਏ ਸਬੂਤ ਝੂਠੇ ਹਨ ਅਤੇ ਇਸ ਲਈ ਰੱਦ ਕਰ ਦਿੱਤੇ ਜਾਣ।

2 ਜਾਂ ਫਿਰ ਇਹ ਕਿ ਇਹਨਾਂ ਦੁਆਰਾ ਵਰਤੇ ਗਏ ਸਬੂਤ ਤਾਂ ਸੱਚ ਹਨ, ਅਤੇ ਇਹਨਾਂ ਸਬੂਤਾਂ ਨਾਲ ਸਹਿਮਤ ਹੋਣ ਲਈ ਕੁਰਆਨ ਅਤੇ ਸੁੰਨਤ ਨੂੰ ਤੋੜਿਆ-ਮਰੋੜਿਆ ਜਾਵੇ।

ਇਹੀ ਉਹ ਅਸਲ ਵਜਾਹ ਹੈ ਜੋ ਇਹਨਾਂ ਅਹਿਲੇ ਕਲਾਮ ਲੋਕਾਂ ਲਈ ਅਕਲ ਅਤੇ ਨਕਲ (ਕੁਰਆਨ ਹਦੀਸ) ਵਿਚਕਾਰ ਕਥਿਤ ਟਕਰਾਅ ਦੇ ਵਹਿਮ ਦਾ ਕਾਰਣ, ਅਤੇ ਕੁਰਆਨ-ਸੁੰਨਤ ਦੀਆਂ ਦਲੀਲਾਂ ਦੀ ਤਾਤੀਲ (ਇਨਕਾਰ) ਅਤੇ ਤਾਵੀਲ (ਗਲਤ ਵਿਆਖਿਆ) ਵਰਗੀਆਂ ਭੈੜੀਆਂ ਗਤੀਵਿਧੀਆਂ ਦਾ ਆਧਾਰ ਬਣੀ।

ਇਹ ਇੱਕ ਬਹੁਤ ਹੀ ਸਰਲ ਪੇਸ਼ਕਾਰੀ ਹੈ, ਇਸ ਵਿੱਚ ਬਾਰੀਕ ਵੇਰਵੇ ਹਨ।

ਹਦੂਤ ਅਲ-ਅਜਸਮ ਦਾ ਇਹ ਸਬੂਤ ਝੂਠ ਵੱਲ ਲੈ ਜਾਂਦਾ ਹੈ ਕਿਉਂਕਿ ਇਸ ਨੂੰ ਪੂਰਾ ਕਰਨ ਲਈ ਕੁਝ ਧਾਰਨਾਵਾਂ ਦੀ ਵਰਤੋਂ ਕੀਤੀ ਜਾਂਦੀ ਹੈ।
ਇਹਨਾਂ ਧਾਰਨਾਵਾਂ ਨੇ ਉਹਨਾਂ ਲਈ ਨਾਸਤਿਕਾਂ ਅਤੇ ਦਾਰਸ਼ਨਿਕਾਂ ਦੇ ਵਿਰੁੱਧ ਦਲੀਲ ਨੂੰ ਜਿੱਤਣਾ ਅਸੰਭਵ ਬਣਾ ਦਿੱਤਾ ਅਤੇ ਉਹਨਾਂ ਨੂੰ ਇਹ ਕੁਝ ਸਦੀਆਂ ਦੀ ਬਹਿਸ ਅਤੇ ਦਲੀਲ ਤੋਂ ਬਾਅਦ ਹੀ ਮਹਿਸੂਸ ਹੋਇਆ - ਜਦੋਂ 6ਵੀਂ ਸਦੀ ਹਿਜਰੀ ਵਿੱਚ ਫਖਰ ਅਲ-ਦੀਨ ਅਲ-ਰਾਜ਼ੀ ਆਇਆ। ਇਸ ਤੋਂ ਬਾਅਦ, ਉਹਨਾਂ ਨੇ ਕਲਾਮ ਨੂੰ ਫ਼ਲਸਫ਼ੇ ਨਾਲ ਜੋੜਨਾ ਸ਼ੁਰੂ ਕਰ ਦਿੱਤਾ ਅਤੇ ਮੁਅਤਜ਼ਿਲਾ ਅਤੇ ਇਬਨ ਸੀਨਾ ਵਰਗੇ ਦੀਆਂ ਫ਼ਲਸਫ਼ੇ ਵਾਲੀਆਂ ਦਲੀਲਾਂ ਨੂੰ ਵੀ ਜੋੜ ਲਿਆ। ਇਸ ਲਈ, ਹਦੂਤ ਅਲ-ਅਜਸਮ ਤੋਂ ਇਲਾਵਾ, ਜਿਸਦੀ ਕਮਜ਼ੋਰੀ ਉਹਨਾਂ ਨੂੰ ਪਤਾ ਲੱਗ ਗਈ ਸੀ, ਉਹਨਾਂ ਨੇ ਆਪਣੇ ਮਜਹਬ ਦੀ ਰੱਖਿਆ ਲਈ ਤਰਕੀਬ ਅਤੇ ਤਖ਼ਸੀਸ ਦੇ ਸਬੂਤ ਵਰਤਣੇ ਸ਼ੁਰੂ ਕਰ ਦਿੱਤੇ। ਇਨ੍ਹਾਂ ਮਾਮਲਿਆਂ ਦਾ ਵੇਰਵਾ ਵੈੱਬਸਾਈਟ Asharis.Com 'ਤੇ ਦੇਖਿਆ ਜਾ ਸਕਦਾ ਹੈ।

# ਅਕੀਦਾ ਸਿਫ਼ਾਤ ਏ ਬਾਰੀ ਤਾਅਲਾ ਵਿੱਚ ਗੁੰਮਰਾਹ ਫਿਰਕੇ

## 1. ਜਹਮੀਆ

ਇਹ ਉਹੀ ਹੈ ਜੋ ਜਹਮੀਆ ਨੇ ਕੀਤਾ, ਜਦੋਂ ਅਲ-ਜਾਦ ਬਿਨ ਦਿਰਹਮ ਅਤੇ ਅਲ-ਜਹਮ ਬਿਨ ਸਫ਼ਵਾਨ ਉੱਮਤ ਵਿੱਚ ਪ੍ਰਗਟ ਹੋਏ। ਉਹ ਉਹੀ ਚੀਜ਼ ਲੈ ਕੇ ਆਏ ਸਨ ਜਿਸ ਬਾਰੇ ਯਹੂਦੀ, ਈਸਾਈ ਅਤੇ ਸਾਬੀਅਨ ਜਿਵੇਂ ਕਿ ਫਿਲੋ ਜੂਡੀਅਸ (50 ce), ਆਗਸਟੀਨ (430 ce) ਅਤੇ ਹੋਰਾਂ ਦੁਆਰਾ ਸਦੀਆਂ ਪਹਿਲਾਂ ਲਿਖਿਆ ਅਤੇ ਬੋਲਿਆ ਜਾ ਰਿਹਾ ਸੀ।
ਇਸ ਲਈ ਉਹਨਾਂ ਨੂੰ ਆਪਣੀ ਅਖੌਤੀ, “ਅਕਲ” ਅਤੇ ਵਹੀ ਦੇ ਵਿਚਕਾਰ ਟਕਰਾਅ ਦੀ ਇਸ ਸਮੱਸਿਆ ਨੂੰ ਹੱਲ ਕਰਨਾ ਪਿਆ, ਵਹੀ ਜੋ ਕਿ ਅੱਲ੍ਹਾ ਲਈ ਇੱਕ ਜਾਤ, ਨਾਮ (ਅਸਮਾ), ਗੁਣ (ਸਿਫ਼ਾਤ) ਅਤੇ ਕਿਰਿਆਵਾਂ (ਅਫਆਲ) ਦੀ ਪੁਸ਼ਟੀ ਕਰਦੀ ਹੈ।
ਇਸ ਲਈ ਜਹਮੀਆ ਨੇ ਸਭ ਕੁਝ (ਅੱਲ੍ਹਾ ਤਾਅਲਾ ਦੇ ਨਾਮ ਅਤੇ ਸਿਫ਼ਾਤ ਦਾ) ਇਨਕਾਰ ਕੀਤਾ, ਉਹਨਾਂ ਨੇ ਕਿਹਾ ਕਿ ਅਸੀਂ ਅੱਲ੍ਹਾ ਲਈ ਸਾਰੇ ਨਾਮਾਂ, ਗੁਣਾਂ ਅਤੇ ਕਿਰਿਆਵਾਂ ਨੂੰ ਰੱਦ ਕਰਦੇ ਹਾਂ, ਨਹੀਂ ਤਾਂ ਉਹ ਇੱਕ ਸਰੀਰ ਹੋਵੇਗਾ. ਅਤੇ ਉਹ ਇੱਕ ਅਜਿਹੇ ਰੱਬ ਦੀ ਧਾਰਨਾ ਲੈ ਕੇ ਆਏ ਜੋ ਸਿਰਫ ਮਨ ਵਿੱਚ ਹੀ ਮੌਜੂਦ ਹੋ ਸਕਦਾ ਸੀ, ਜੋ ਕਿ ਨਾਮਾਂ ਅਤੇ ਗੁਣਾਂ ਤੋਂ ਬਿਲਕੁਲ ਸੱਖਣਾ ਸੀ,

ਜਿਵੇਂ ਕਿ ਫਿਲਾਸਫਰਾਂ ਦਾ ਸਿਰਜਣਹਾਰ ਬਾਰੇ ਵਿਚਾਰ, ਜੋ ਕਿ ਮਨ ਵਿੱਚ ਏਕਤਾ ਦੇ ਇੱਕ ਕਾਲਪਨਿਕ ਵਿਚਾਰ ਤੋਂ ਵੱਧ ਹੋਰ ਕੁੱਝ ਵੀ ਨਹੀਂ ਹੈ।

ਇਸ ਲਈ ਜਹਮੀਆਂ ਨੇ ਕਿਹਾ ਕਿ
1. ਅਰਸ਼ ਉੱਪਰ ਕੋਈ ਇਲਾਹ ਨਹੀਂ ਹੈ, ਕਿਉਂਕਿ ਉੱਪਰ, (ਇਹ) ਇੱਕ ਦਿਸ਼ਾ (ਜੀਹਾ) ਹੈ ਅਤੇ ਇਸ ਲਈ ਇੱਕ ਸਥਾਨ (ਮਕਾਨ) ਦੀ ਜ਼ਰੂਰਤ ਹੈ (ਅਤੇ ਦਿਸ਼ਾ ਅਤੇ ਸਥਾਨ ਆਦਿ ਤਾਂ ਆਰਾਦ ਹਨ)
ਅਤੇ ਇਸ ਨਾਲ ਅੱਲ੍ਹਾ ਲਈ ਇੱਕ ਜਿਸਮ (ਸਰੀਰ) ਲਾਜਿਮ ਆਵੇਗਾ।
(ਜਿਵੇਂ ਕਿ ਉੱਪਰ ਜਵਾਹਰ ਅਤੇ ਆਰਾਦ ਬਾਰੇ ਗੱਲ ਕਰ ਚੁੱਕੇ ਹਾਂ)

2. ਉਨ੍ਹਾਂ ਨੇ ਕਿਹਾ ਕਿ ਆਖਿਰਤ ਵਿੱਚ ਅੱਲ੍ਹਾ ਦਾ ਦੀਦਾਰ ਨਹੀਂ ਹੋਵੇਗਾ, ਕਿਉਂਕਿ ਉਹ ਇੱਕ ਦਿਸ਼ਾ ਵਿੱਚ ਦਿਖਾਈ ਦੇਵੇਗਾ ਅਤੇ ਇਸ ਨਾਲ ਅੱਲ੍ਹਾ ਲਈ ਇੱਕ ਜਿਸਮ (ਸਰੀਰ) ਲਾਜ਼ਿਮ ਆਵੇਗਾ ।

3. ਉਹਨਾਂ ਨੇ ਕਿਹਾ ਕਿ ਅੱਲ੍ਹਾ ਨੇ ਕੋਈ ਕਲਾਮ ਨਹੀਂ ਕੀਤਾ ਹੈ ਅਤੇ ਇਹ ਕਿ ਕੁਰਆਨ ਇੱਕ ਮੱਖਲੂਕ ਹੈ ਅੱਲ੍ਹਾ ਦਾ ਕਲਾਮ ਨਹੀਂ , ਕਿਉਂਕਿ ਬੋਲਣਾ ਸਰੀਰਾਂ ਦਾ ਗੁਣ ਹੈ।

4. ਉਨ੍ਹਾਂ ਨੇ ਕਿਹਾ ਕਿ ਅੱਲ੍ਹਾ ਦਾ ਕੋਈ ਨਾਮ ਜਾਂ ਗੁਣ ਨਹੀਂ ਹਨ ਕਿਉਂਕਿ ਇਸ ਨਾਲ ਅੱਲ੍ਹਾ ਲਈ ਇੱਕ ਜਿਸਮ (ਸਰੀਰ) ਲਾਜ਼ਿਮ ਆਵੇਗਾ ।

## 2. ਮੁਅਤਾਜ਼ੀਲਾ

ਇਹਨਾਂ ਤੋਂ ਬਾਅਦ ਅਹਿਲੇ ਕਲਾਮ ਦੇ ਉਹ ਸਮੂਹ ਆਏ ਜੋ ਮੂਲ ਰੂਪ ਵਿੱਚ ਸ਼ਬਦਾਂ ਦੀ ਖੇਡ ਖੇਡਦੇ ਸਨ ਅਤੇ ਇਹਨਾਂ ਦੇ ਮੱਧ ਵਿੱਚ ਸਨ, ਨਾ ਤਾਂ ਫਿਲਾਸਫਰਾਂ ਅਤੇ ਜਹਮੀਆਂ ਦੇ ਪਿੱਛੇ ਇੱਕ ਦ੍ਰਿੜ ਸਟੈਂਡ ਲੈਂਦੇ ਸਨ ਅਤੇ ਨਾ ਹੀ ਰਸੂਲਾਂ ਅਤੇ ਉਹਨਾਂ ਦੇ ਪੈਰੋਕਾਰਾਂ ਦੇ ਪਿੱਛੇ ਇੱਕ ਦ੍ਰਿੜ ਸਟੈਂਡ ਲੈਂਦੇ ਸਨ।

ਮੁਅਤਾਜ਼ੀਲਾ ਨੇ ਇਹ ਕਲਾਮ ਜਹਮੀਆਂ ਤੋਂ ਲਿਆ ਅਤੇ ਕਿਉਂਕਿ ਉਹ ਜਾਣਦੇ ਸਨ ਕਿ ਉਨ੍ਹਾਂ ਨੂੰ ਉੱਮਤ ਦੁਆਰਾ ਨਿੰਦਿਆ ਜਾਵੇਗਾ, ਇਸ ਲਈ ਉਨ੍ਹਾਂ ਨੇ ਸ਼ਬਦਾਂ ਦੀ ਖੇਡ ਖੇਡੀ ਅਤੇ ਇਹ ਦਿਖਾਵਾ ਕਰਨ ਦੀ ਕੋਸ਼ਿਸ਼ ਕੀਤੀ ਕਿ ਉਹ ਨਾਮਾਂ ਦੀ ਪੁਸ਼ਟੀ ਕਰਦੇ ਹਨ।
ਇਸ ਲਈ ਉਨ੍ਹਾਂ ਨੇ ਕਿਹਾ ਕਿ ਅਸੀਂ ਅੱਲ੍ਹਾ ਨੂੰ "ਅਲ-ਅਲੀਮ, ਅਲ-ਰਹੀਮ, ਅਸ - ਸਮੀ' ਆਦਿ, ਮੰਨਦੇ ਹਾਂ ਪਰ ਇਲਮ, ਰਹਿਮਤ ਅਤੇ ਸਮ' ਦੇ ਗੁਣਾਂ ਤੋਂ ਬਿਨਾਂ। ਇਸ ਲਈ ਇਹ ਸਿਰਫ਼ ਧੋਖਾਧੜੀ ਹੈ, ਸ਼ੁੱਧ ਧੋਖਾਧੜੀ।
ਉਹਨਾਂ ਨੇ ਅੱਲ੍ਹਾ ਲਈ ਸਾਰੇ ਗੁਣਾਂ ਅਤੇ ਕਿਰਿਆਵਾਂ ਦਾ ਇਨਕਾਰ ਕੀਤਾ ਅਤੇ ਇੱਕ "ਨਕਾਰਾਤਮਕ ਧਰਮ ਸ਼ਾਸਤਰ" ਰੁਖ ਅਪਣਾਇਆ, ਜਿੱਥੇ ਤੁਸੀਂ ਅੱਲ੍ਹਾ ਦਾ ਵਰਣਨ

ਸਿਰਫ ਨਕਾਰਾਤਮਕ ਵਿੱਚ ਕਰਦੇ ਹੋ ਤਾਂ ਜੋ ਉਸਦੇ ਲਈ ਗੁਣਾਂ ਦੀ ਪੁਸ਼ਟੀ ਕਰਨ ਤੋਂ ਬਚਿਆ ਜਾ ਸਕੇ। (ਕਿ ਅੱਲ੍ਹਾ ਇਹ ਨਹੀਂ ਹੈ, ਉਹ ਨਹੀਂ ਹੈ)
ਦੂਜੀ ਸਦੀ ਦੇ ਅੰਤ ਵਿੱਚ, ਮੁਅਤਜ਼ਿਲਾ ਨੇ ਆਪਣੇ ਇਹਨਾਂ ਅਕੀਦਿਆਂ ਨਾਲ ਖ਼ਲੀਫ਼ਿਆਂ ਨੂੰ ਪ੍ਰਭਾਵਤ ਕੀਤਾ ਅਤੇ ਕੁਰਆਨ ਦੇ ਮੁੱਦੇ 'ਤੇ ਅਹਿਲੇ ਸੁੰਨਤ ਦੇ ਲੋਕਾਂ ਦੇ ਵਿਰੁੱਧ ਇੱਕ ਲਹਿਰ ਖੜੀ ਕਰ ਦਿੱਤੀ।
ਉਹ ਮੰਨਦੇ ਸਨ ਕਿ ਕੁਰਆਨ ਅੱਲ੍ਹਾ ਦਾ ਕਲਾਮ ਨਹੀਂ ਬਲਕਿ ਉਸਦੀ ਮੱਖਲੂਕ ਹੈ, ਅਤੇ ਇਹ ਦਾਅਵਾ ਕੀਤਾ ਕਿ ਇਸ ਨੂੰ ਅੱਲ੍ਹਾ ਦਾ ਕਲਾਮ ਕਹਿਣਾ ਤਜਸੀਮ, ਸ਼ਿਰਕ ਅਤੇ ਕੁਫ਼ਰ ਹੈ। ਕਈ ਸਾਲਾਂ ਤੱਕ ਚੱਲੀ ਇਸ ਲਹਿਰ ਵਿੱਚ ਹਜ਼ਾਰਾਂ ਲੋਕ ਮਾਰੇ ਗਏ, ਤਸੀਹੇ ਦਿੱਤੇ ਗਏ, ਕੈਦ ਹੋਏ ਜਾਂ ਕੁੱਟੇ ਗਏ। ਲਹਿਰ ਉਸ ਸਮੇਂ ਬਦਲ ਗਈ ਜਦੋਂ ਇਮਾਮ ਅਹਿਮਦ (241) ਜੋ ਕਿ ਅਹਿਲੇ ਸੁੰਨਤ ਦੇ ਇਮਾਮ ਹਨ, ਨੇ ਤੀਜੀ ਸਦੀ ਦੇ ਸ਼ੁਰੂ ਵਿੱਚ ਖਲੀਫ਼ਾ ਦੇ ਸਾਹਮਣੇ ਜ਼ਬਰਦਸਤ ਬਹਿਸਾਂ ਵਿੱਚ ਮੁਅਤਜ਼ਿਲਾ ਨੂੰ ਹਰਾਇਆ। ਇਸ ਤੋਂ ਬਾਅਦ ਮੁਅਤਜ਼ਿਲਾ ਤੁੱਛ ਅਤੇ ਘਟੀਆ ਹੋ ਕੇ ਰਹਿ ਗਏ।

## 3. ਕੁਲਬੀਆ

ਫਿਰ ਇਬਨ ਕੁਲਾਬ ਅਤੇ ਉਸਦੇ ਨਾਲ ਇੱਕ ਸਮੂਹ ਆਇਆ
ਉਹਨਾਂ ਨੇ ਉਸ ਅਹਿਲੇ ਕਲਾਮ ਦੀ ਬੁਨਿਆਦ ਨੂੰ ਸਵੀਕਾਰ ਕੀਤਾ ਅਤੇ ਇਸ ਦੇ ਤਰੀਕੇ ਨਾਲ ਬਹਿਸ ਕਰਨ ਦੀ ਕੋਸ਼ਿਸ਼ ਕੀਤੀ
ਉਹਨਾਂ ਨੇ ਕਲਾਮ ਦੀ ਬੁਨਿਆਦ ਤੇ ਹੀ ਸੱਤ ਗੁਣਾਂ (ਸਿਫ਼ਾਤ) (ਇਲਮ,ਸਮੀ,ਬਸੀਰ,ਕਲਾਮ,ਕੁਦਰਤ,ਇਰਾਦਾ,ਹਯਾਤ) ਨੂੰ ਸਥਾਪਿਤ ਕੀਤਾ, ਅਤੇ ਮੱਖਲੂਕ ਉੱਪਰ ਅੱਲ੍ਹਾ ਦੇ ਉਲੂਵ ਦੀ ਪੁਸ਼ਟੀ ਵੀ ਕੀਤੀ, ਅਤੇ ਸਿਫ਼ਾਤ ਖਬਰੀਆ (ਯਦ,ਵਜ) ਜਿਨ੍ਹਾਂ ਦਾ ਜ਼ਿਕਰ ਕੁਰਆਨ ਵਿਚ ਵੀ ਹੈ,ਅਤੇ ਇਸੇ ਤਰ੍ਹਾਂ ਹੋਰ ਬਹੁਤ ਸਾਰੇ ਗੁਣਾਂ ਦਾ ਵੀ ਇਕਰਾਰ ਕੀਤਾ।
ਉਨ੍ਹਾਂ ਨੇ ਅੱਲ੍ਹਾ ਦੇ ਉਲੂਵ, ਸਿਫ਼ਾਤ ਖ਼ਬਰੀਆ ਅਤੇ ਹੋਰ ਬਹੁਤ ਸਾਰੀਆਂ ਸਿਫ਼ਾਤ ਦੇ ਮੁੱਦੇ 'ਤੇ ਜਹਮੀਆ ਅਤੇ ਮੁਅਤਜ਼ਿਲਾ ਦਾ ਖੰਡਨ ਕੀਤਾ ਅਤੇ ਇਸ ਸਬੰਧ ਵਿਚ ਸਖ਼ਤ ਸ਼ਬਦ ਕਹੇ।
ਪਰ ਇਸਦੇ ਨਾਲ ਹੀ ਉਹ ਮੁਅਤਜ਼ਿਲਾ ਦੇ ਕੁਝ ਸ਼ੰਕਿਆਂ ਦਾ ਸ਼ਿਕਾਰ ਵੀ ਹੋ ਗਏ।

ਕਿਉਂਕਿ ਉਨ੍ਹਾਂ ਨੇ ਕੁਰਆਨ ਅਤੇ ਹਦੀਸ ਦੇ ਅਧਾਰ ਤੇ ਗੁਣਾਂ ਦੀ ਪੁਸ਼ਟੀ ਨਹੀਂ ਕੀਤੀ ਸੀ ਅਤੇ ਅਕਲ ਨੂੰ ਪ੍ਰਾਇਮਰੀ ਟੂਲ ਵਜੋਂ ਵਰਤਿਆ। ਅਤੇ ਅੱਲ੍ਹਾ ਤਾ ਅੱਲਾ ਦੇ ਕਲਾਮ ਦੇ ਮੁੱਦੇ ਤੇ ਮੁਅਤਜ਼ਿਲਾ ਤੋਂ ਧੋਖਾ ਖਾ ਗਏ, ਅਤੇ ਇੱਕ ਨਵੀਂ ਬਿਦਾਅਤ ਨੂੰ ਜਨਮ ਦੇਣ ਵਾਲੇ ਬਣ ਗਏ "ਕਲਾਮ ਏ ਨਫ਼ਸੀ' (ਕਿ ਅੱਲ੍ਹਾ ਤਾਅਲਾ ਦਾ ਕਲਾਮ ਬਿਨਾਂ ਸੌਤ ਵ ਹੁਰੂਫ ਹੈ (ਬਿਨਾਂ ਅਵਾਜ ਅਤੇ ਅੱਖਰ ਦੇ ਹੈ)
ਇਸ ਸਮੂਹ ਵਿੱਚੋਂ ਅਲ-ਹਾਰਿਥ ਅਲ-ਮੁਹਾਸੀਬੀ (243) ਅਤੇ ਹੁਸੈਨ ਅਲ-ਕਾਰਾਬੀਸੀ (248) ਸਨ। ਕੁਲਾਬੀਆ ਦਾ ਮਜਹਬ ਹੀ ਅਸਲ ਵਿੱਚ ਅਸ਼ਅਰੀ ਅਤੇ ਮਾਤੁਰੀਦੀਆਂ ਦੇ ਮਜਹਬ ਦੀ ਬੁਨਿਆਦ ਹੈ।

## 4. ਅਸ਼ਅਰੀ

ਫਿਰ ਅਬੂ ਅਲ-ਹਸਨ ਅਲ-ਅਸ਼ਅਰੀ (324) ਆਇਆ, ਉਹ ਇਮਾਮ ਅਹਿਮਦ ਦੁਆਰਾ ਪਹਿਲਾਂ ਹੀ ਮੁਅਤਜ਼ੀਲਾ ਨੂੰ ਹਰਾਉਣ ਅਤੇ ਅਪਮਾਨਿਤ ਕਰਨ ਤੋਂ ਦੋ ਦਹਾਕਿਆਂ ਬਾਅਦ ਪੈਦਾ ਹੋਇਆ ਸੀ। ਉਹ ਆਪਣੇ ਜੀਵਨ ਦੇ ਚਾਲੀ ਸਾਲਾਂ ਤੱਕ ਇੱਕ ਮੁਅਤਾਜ਼ੀਲੀ ਸੀ ਅਤੇ ਇੱਕ ਪ੍ਰਮੁੱਖ ਮੁਅਤਾਜ਼ੀਲੀ ਵਿਦਵਾਨ, ਅਬੂ ਅਲੀ ਅਲ-ਜੁਬਾਰੀ (303) ਦੇ ਘਰ ਪਲਿਆ ਅਤੇ ਵੱਡਾ ਹੋਇਆ ਸੀ। ਮੁਤਾਜ਼ਿਲਾ ਦੇ ਮਜਹਬ ਵਿੱਚ ਨੁਕਸ ਦਾ ਪਤਾ ਲਗਾਉਣ ਅਤੇ ਇਸਦੇ ਨੇਤਾਵਾਂ ਤੋਂ ਤਸੱਲੀਬਖਸ਼ ਜਵਾਬ ਪ੍ਰਾਪਤ ਕਰਨ ਵਿੱਚ ਅਸਮਰੱਥ ਹੋਣ ਤੋਂ ਬਾਅਦ, ਉਸਨੇ ਇਸਨੂੰ ਤਿਆਗ ਦਿੱਤਾ।
ਫਿਰ ਉਹ ਕੁਲਾਬੀਆ ਦੇ ਚੱਕਰਾਂ ਵਿਚ ਫ਼ਸ ਗਿਆ ਜਿਨ੍ਹਾਂ ਦੀ ਬਸਰਾ ਅਤੇ ਬਗਦਾਦ ਵਿਚ ਮੌਜੂਦਗੀ ਸੀ ਅਤੇ ਮੁਅਤਜ਼ਿਲਾ ਦੇ ਵਿਰੁੱਧ ਉਹਨਾਂ ਦੇ ਖੰਡਨ ਤੋਂ ਲਾਭ ਵੀ ਪ੍ਰਾਪਤ ਕੀਤਾ। ਕਿਉਕਿ ਇਬਨ ਕੁਲਾਬ ਨੇ ਇਸ ਸਬੰਧ ਵਿਚ ਬਹੁਤ ਕੁੱਝ ਲਿਖ ਰੱਖਿਆ ਸੀ।
ਉਨ੍ਹਾਂ ਦੇ ਅਕੀਦੇ ਨੂੰ ਅਪਣਾਉਣ ਤੋਂ ਬਾਅਦ, ਅਲ-ਅਸ਼ਅਰੀ ਨੇ ਕਿਤਾਬਾਂ ਲਿਖੀਆਂ ਜਿਨ੍ਹਾਂ ਵਿੱਚ ਇਸ ਅਕੀਦੇ ਦੀ ਰੂਪਰੇਖਾ ਨੂੰ ਬਿਆਨ ਕੀਤਾ।
ਪਰ ਅਖੀਰ ਇਹ ਇਮਾਮ ਅਹਿਮਦ ਇਬਨੇ ਹੰਬਲ ਦੇ ਅਕੀਦੇ ਉੱਪਰ ਆ ਗਿਆ,ਜੋ ਕਿ ਅਹਿਲੇ ਸੁੰਨਤ ਦਾ ਅਕੀਦਾ ਸੀ।
ਅਬੂ ਹਸਨ ਅਲ ਅਸ਼ਅਰੀ ਦੀ ਜਿੰਦਗੀ ਦੇ ਤਿੰਨ ਪੜਾਅ

ਅਬੂ ਹਸਨ ਅਲ-ਅਸ਼ਰੀ ਆਪਣੇ ਜੀਵਨ ਦੇ ਪਹਿਲੇ ਚਾਲੀ ਸਾਲਾਂ ਲਈ ਇੱਕ ਮੁਤਾਜ਼ਿਲੀ ਸੀ। ਉਸਦੀ ਮਾਂ ਨੇ ਮੁਤਾਜ਼ਿਲਾ ਦੇ ਇੱਕ ਮੁਖੀ, ਅਬੂ ਅਲੀ ਅਲ-ਜੁਬਾਈ ਨਾਲ ਵਿਆਹ ਕੀਤਾ ਅਤੇ ਉਸਦਾ ਪਾਲਣ ਪੋਸ਼ਣ ਉਸੇ ਘਰ ਵਿੱਚ ਹੋਇਆ।
ਫਿਰ ਕੁਲਾਬੀ ਅਤੇ ਫਿਰ ਅਖੀਰ ਇਮਾਮ ਅਹਿਮਦ ਇਬਨੇ ਹੰਬਲ ਦੇ ਅਕੀਦੇ ਤੇ ਆ ਗਿਆ
ਆਪਣੀ ਮੌਤ ਤੋਂ ਪਹਿਲਾਂ, ਉਸਨੇ ਅਲ-ਇਬਾਨਾਹ ਕਿਤਾਬ ਲਿਖੀ,
ਇਹ ਕਿਤਾਬ ਅੱਜ ਅਸ਼ਰੀਆਂ ਅਤੇ ਮਤੁਰੀਦੀਆਂ ਦੇ ਗਲੇ ਵਿੱਚ ਇੱਕ ਕੰਡਾ ਹੈ ਜੋ ਅਸਲ ਵਿੱਚ ਜਹਮੀਆ ਅਤੇ ਮੁਅਤਜ਼ਿਲਾ ਦੇ ਪੈਰੋਕਾਰ ਹਨ।
ਅਲ-ਇਬਾਨਾ ਵਿੱਚ, ਅਸ਼ਅਰੀ ਨੇ ਅੱਲ੍ਹਾ ਦੇ ਉਲੁਵ, ਅੱਲ੍ਹਾ ਦੇ ਨੁਜ਼ੁਲ, ਗੁਣਾਂ ਅਤੇ ਸਿਫ਼ਾਤ ਖਬਰੀਆ ਦੀ ਪੁਸ਼ਟੀ ਕੀਤੀ ਹੈ ਅਤੇ ਜਹਮੀਆ ਅਤੇ ਮੁਤਾਜ਼ੀਲਾ ਦੀਆਂ ਦਲੀਲਾਂ ਦਾ ਖੰਡਨ ਵੀ ਕੀਤਾ ਹੈ। ਵਿਅੰਗਾਤਮਕ ਤੌਰ 'ਤੇ, ਉਹੀ ਦਲੀਲਾਂ ਜੋ ਅੱਜ ਦੇ ਅਸ਼ਅਰੀ ਅਤੇ ਮਾਤੁਰਿਦੀ ਸਲਫੀਆਂ ਦੇ ਵਿਰੁੱਧ ਵਰਤਦੇ ਹਨ!

## ਅਸ਼ਅਰੀਅਤ ਦੀ ਸ਼ੁਰੂਆਤ ਅਤੇ ਇਸਦਾ ਅੰਤ ਜਹਮੀਆਂ ਅਤੇ ਮੁਤਾਜਿਲ ਦੇ ਅਕੀਦੇ ਤੇ

1. ਅਲ-ਅਸ਼ਰੀ (324) ਨਾਲ ਸ਼ੁਰੂ ਅਲ-ਲੁਮਾ 'ਫੀ ਅਲ-ਰਦ 'ਅਲਾ ਅਹਿਲ ਅਲ-ਜ਼ੈਗ ਵਿੱਚ,
2. ਫਿਰ ਅਲ-ਬਾਕਿਲਾਨੀ (403), ਅਲ-ਤਮਹੀਦ ਅਲ-ਆਵਾਈਲ ਵਿੱਚ,
3.ਫਿਰ 'ਅਬਦ ਅਲ-ਕਾਹਿਰ ਅਲ -ਬਗਦਾਦੀ (429) ਕਿਤਾਬ ਉਸੁਲ-ਦੀਨ ਵਿਚ,
4. ਫਿਰ ਅਲ-ਇਸਫਰਾਇਨੀ (471), ਅਲ-ਤਬਸ਼ੀਰ ਫਿਲ-ਦੀਨ ਵਿਚ
5. ਫਿਰ ਅਲ-ਜੁਵੈਨੀ (478) ਨੇ ਕਿਤਾਬ ਅਲ-ਇਰਸ਼ਾਦ ਵਿਚ ਅਤੇ ਅਸ਼-ਸ਼ਾਮਿਲ ਫੀ ਉਸੂਲ-ਉਦ-ਦੀਨ,
6. ਫਿਰ ਅਲ-ਗਜ਼ਾਲੀ (505) ਅਲ-ਇਕਤਿਸਾਦ ਫੀ ਅਲ-ਇਤਿਕਾਦ ਵਿਚ, ਅਤੇ ਤਹਾਫੁਤ ਅਲ-ਫਲਾਸੀਫਾਹ,
7. ਫਿਰ ਅਲ-ਸ਼ਹਰਸਤਾਨੀ (548) ਨਿਹਾਯਾਹ ਅਲ-ਅਕਦਾਮ ਵਿਚ

8. ਫਿਰ ਅਰ ਰਾਜੀ (606) ਮੁਹਸਲ ਅਫਕਾਰ ਅਲ-ਮੁਤਕਦੀਮੀਨ ਵਾਲ-ਮੁਤਾਖਰੀਨ ਅਤੇ ਨਾਲ ਹੀ ਕਿਤਾਬ ਅਲ-ਅਰਬਾਇਨ ਫੀ ਉਸੂਲ ਅਲ-ਦੀਨ,
9. ਫਿਰ ਅਲ-ਇਜੀ (756) ਅਲ-ਮਵਾਕੀਫ਼ ਫੀ ਇਲਮ ਅਲ ਕਲਾਮ ਵਿਚ।

ਅਲ-ਅਸ਼ਅਰੀ ਤੋਂ ਬਾਅਦ "ਅਸ਼ਅਰੀ" ਵਿਦਵਾਨਾਂ ਦੀ ਇੱਕ ਲੜੀ ਆਈ ਜਿਨ੍ਹਾਂ ਨੇ ਉਸ ਨੂੰ ਮੰਨਿਆ ਪਰ ਉਸਦੇ ਮਜਹਬ ਵਿੱਚ ਆਪਣੇ ਵਿਚਾਰਾਂ, ਸੰਕਲਪਾਂ ਜਾਂ ਭਿੰਨਤਾਵਾਂ ਨੂੰ ਸ਼ਾਮਲ ਕੀਤਾ। ਇਸ ਵਿੱਚ ਉਹ ਬਹੁਤ ਦੂਰ ਚਲੇ ਗਏ ਅਤੇ "ਅਸ਼ਅਰੀਅਤ" ਨੂੰ ਉਸ ਤੋਂ ਬਹੁਤ ਦੂਰ ਲੈ ਗਏ ਜਿਸ 'ਤੇ ਅਲ-ਅਸ਼ਰੀ ਖੁਦ ਮਰਿਆ ਸੀ, ਜੋ ਇਮਾਮ ਅਹਿਮਦ ਦਾ ਮਜਹਬ  ਸੀ। ਇਹ ਵਿਦਵਾਨ ਹੌਲੀ-ਹੌਲੀ ਅੱਲ੍ਹਾ ਦੇ ਉਲੂਵ, ਉਸ ਦੇ ਨੁਜ਼ੂਲ, ਉਸ ਦੀ ਸਿਫ਼ਾਤ  ਖ਼ਬਰੀਆ, ਅਤੇ ਅਰਬੀ ਕੁਰਾਨ ਅੱਲ੍ਹਾ ਦਾ ਕਲਾਮ ਹੈ ਅਤੇ ਇਸ ਤਰ੍ਹਾਂ ਦੇ ਹੋਰ ਅਕੀਦਿਆਂ ਨੂੰ ਛੱਡਦੇ ਹੋਏ ਮੁਅਤਜ਼ੀਲਾ ਅਤੇ ਜਹਮੀਆ ਦੇ ਸਿਧਾਂਤਾਂ ਵੱਲ ਵਾਪਸ ਚਲੇ ਗਏ। ਇਸਦੀ ਸ਼ੁਰੂਆਤ ਅਲ-ਬਾਕੀਲਾਨੀ (403) ਨਾਲ ਹੋਈ ਜਿਸਨੇ ਜ਼ੋਰ ਦੇ ਕੇ ਕਿਹਾ ਕਿ ਹਦੂਥ ਅਲ-ਅਜਸਾਮ ਦਾ ਸਬੂਤ ਲਾਜ਼ਮੀ ਹੈ-ਜਦਕਿ ਅਲ-ਅਸ਼ਅਰੀ ਨੇ ਕਿਹਾ ਸੀ ਕਿ ਇਹ ਇੱਕ ਬਿਦਾਅਤ  ਹੈ
ਫਿਰ ਅਬੂ ਬਕਰ ਬਿਨ ਫ਼ਾਵਰਕ  (406) ਜਿਸ ਨੇ ਗੁਣਾਂ ਦੀ ਤਾਵੀਲ ਕਰਨੀ ਸ਼ੁਰੂ ਕੀਤੀ।
ਫਿਰ ਅਬੂ ਮਨਸੂਰ ਅਲ-ਬਗਦਾਦੀ (429) ਆਇਆ ਜਿਸ ਨੇ ਅੱਲ੍ਹਾ ਦੇ ਉਲੂਵ ਅਤੇ ਸਿਫ਼ਾਤ ਖਬਰੀਆ ਨੂੰ ਰੱਦ ਕਰ ਦਿੱਤਾ
ਅਤੇ ਅਬੂ ਅਲ-ਮੁਆਲੀ ਅਲ-ਜੁਵੈਨੀ (478) ਜੋ ਮੁਤਜਿਲਾਹ ਤੋਂ ਪ੍ਰਭਾਵਤ ਸੀ।
ਫਿਰ ਅਲ-ਕੁਸ਼ੈਰੀ (465) ਜਿਸਨੇ ਸੂਫ਼ੀਅਤ ਨੂੰ ਅਸ਼ਅਰੀਅਤ ਵਿੱਚ ਦਾਖਿਲ ਕਰ ਦਿੱਤਾ।
ਫਿਰ ਅਲ-ਗ਼ਜ਼ਾਲੀ (505) ਅਤੇ ਅਲ-ਰਾਜੀ (606) ਆਏ-ਅਤੇ ਉਹ ਬਾਤੀਨੀਆ ਅਤੇ ਫ਼ਿਲਾਸਫ਼ਰਾਂ ਦੀਆਂ ਕਿਤਾਬਾਂ ਪੜ੍ਹ ਰਹੇ ਸਨ ਅਤੇ ਨਾਲ ਹੀ ਉਨ੍ਹਾਂ 'ਤੇ ਬਹਿਸ ਵੀ ਕਰ ਰਹੇ ਸਨ-ਉਨ੍ਹਾਂ ਨੇ ਆਪਣੇ ਕੁਝ ਵਿਚਾਰਾਂ ਨੂੰ ਵੀ ਦਾਖਿਲ ਕੀਤਾ ਜਿਵੇਂ ਕਿ ਗਿਆਨਵਾਦੀ ਪ੍ਰਕਾਸ਼ਵਾਦ। ਉਹਨਾਂ ਦੇ ਸੂਫ਼ੀਅਤ ਨੂੰ ਅਸ਼ਅਰੀਅਤ ਵਿੱਚ ਪੂਰੀ ਤਰ੍ਹਾਂ ਦਾਖਿਲ ਕਰ ਦਿੱਤਾ।

ਇਹਨਾਂ ਵਿੱਚੋਂ ਕੁਝ ਵਿਦਵਾਨ ਉਲਝਣ ਵਿੱਚ ਪੈ ਗਏ, ਜਿਵੇਂ ਕਿ ਅਲ-ਗਜ਼ਾਲੀ ਅਤੇ ਅਲ-ਰਾਜ਼ੀ ਅਤੇ ਉਹਨਾਂ ਨੇ ਆਪਣੇ ਜੀਵਨ ਦੇ ਅੰਤ ਵਿੱਚ ਮੰਨਿਆ, ਕਿ ਇਸ ਕਲਾਮ ਵਿੱਚ ਉਹਨਾਂ ਦੇ ਸਾਰੇ ਅਭਿਆਸ ਵਿਅਰਥ ਸਨ ਅਤੇ ਉਹ ਉਲਝਣ ਦਾ ਸ਼ਿਕਾਰ ਹੋ ਗਏ ਸਨ ਅਤੇ ਕਿਹਾ ਕਿ  ਸਧਾਰਣ ਅਤੇ ਸਾਦਾ ਸੱਚ ਤਾਂ ਰਵਾਇਤਾਂ ਅਤੇ ਸਲਫ਼ ਦੇ ਤਰੀਕੇ ਵਿੱਚ ਹੀ ਹੈ।

## 5. ਮਾਤੁਰੀਦੀ

ਇਹ ਹੁਣ ਸਾਨੂੰ ਇੱਕ ਹੋਰ ਸਮੂਹ ਵੱਲ ਲੈ ਜਾਂਦਾ ਹੈ, ਉਹ ਹਨ ਮਾਤੁਰਦੀ
ਇਹ ਉਹ ਹਨਫੀ ਹਨ ਜੋ ਫਿਕਹ ਵਿਚ ਅਬੂ ਹਨੀਫਾ ਦੇ ਰਾਹ 'ਤੇ ਸਨ, ਪਰ ਉਨ੍ਹਾਂ ਨੇ ਕਲਾਮ (ਹਦੂਤ ਅਲ-ਅਜਸਮ) ਦੇ ਆਧਾਰ 'ਤੇ ਅਕੀਦੇ ਵਿਚ ਮੁਅਤਜ਼ਿਲਾਹ ਅਤੇ ਕੁਲਾਬੀਆ ਦੇ ਰਾਹ ਨੂੰ ਅਪਣਾਇਆ ਅਤੇ ਫਿਰ ਇਸਨੂੰ ਅਬੂ ਹਨੀਫਾ ਅਤੇ ਉਸਦੇ ਵਿਦਿਆਰਥੀਆਂ 'ਤੇ ਸੁੱਟਣ ਦੀ ਕੋਸ਼ਿਸ਼ ਕੀਤੀ। ਸਮਰਕੰਦ ਵਿਚ ਕੁਲਾਬੀਆ ਦੇ ਸਮੂਹ ਸਨ ਅਤੇ ਇਸੇ ਤਰ੍ਹਾਂ, ਕਲਾਮ ਦੀਆਂ ਨੀਂਹਾਂ ਦੇ ਆਧਾਰ 'ਤੇ ਅਬੂ ਮਨਸੂਰ ਅਲ-ਮਤੁਰੀਦੀ (333) ਦੀਆਂ ਬਹੁਤ ਸਾਰੀਆਂ ਬਹਿਸਾਂ ਮੁਅਤਜ਼ਿਲਾ ਨਾਲ ਸਨ, ਜੋ ਮੁਅਤਜ਼ਿਲਾ ਦੁਆਰਾ ਹੀ ਵਿਕਸਤ ਕੀਤੀਆਂ ਗਈਆਂ ਸਨ।
ਮਾਤੁਰਦੀ ਉਲੂਵ ਨੂੰ ਰੱਦ ਕਰਨ ਅਤੇ ਸਿਫ਼ਾਤ ਏ ਖ਼ਬਰੀਆ ਨੂੰ ਰੱਦ ਕਰਨ ਵਿੱਚ ਮੁਤਾਜ਼ਿਲਾ ਦੇ ਨੇੜੇ ਸਨ
ਮਾਤੁਰਦੀ ਅਸਲ ਵਿੱਚ ਕਈ ਸਦੀਆਂ ਬਾਅਦ, ਛੇਵੀਂ ਅਤੇ ਸੱਤਵੀ ਸਦੀ ਹਿਜਰੀ ਤੱਕ ਇੱਕ ਸਕੂਲ ਦੇ ਰੂਪ ਵਿੱਚ ਵਿਕਸਤ ਹੋਏ ਸਨ
ਅਬੂ ਅਲ-ਮੁਈਨ ਅਲ-ਨਸਫੀ (ਅ. 508 ਐਚ.) ਅਤੇ ਨਜਮ ਅਲ-ਦੀਨ ਅਲ-ਨਸਫੀ (ਦਿ. 537) ਦੀਆਂ ਲਿਖਤਾਂ ਦੁਆਰਾ।
ਅਸ਼ਅਰੀਆਂ ਦੇ ਮਾਮਲੇ ਵਿੱਚ, ਉਹ ਅਲ-ਅਸ਼ਅਰੀ ਤੋਂ ਇੱਕ ਸਦੀ ਬਾਅਦ, ਮੁਅਤਜ਼ਿਲਾ ਅਤੇ ਜਹਮੀਆ ਦੇ ਤਾਤੀਲ (ਇਨਕਾਰ) ਦੀ ਦਿਸ਼ਾ ਵਿੱਚ ਵਾਪਸ ਚਲੇ ਗਏ। ਇਸ ਦੇ ਉਲਟ, ਮਾਤੁਰਦੀ ਸ਼ੁਰੂ ਤੋਂ ਹੀ ਇਸ ਉੱਤੇ ਸਨ।

ਇਸ ਲਈ ਅਬੂ ਮਨਸੂਰ ਅਲ ਮਾਤੁਰੀਦੀ ਨੇ ਅਖੌਤੀ "ਅਹਿਲੇ ਸੁੰਨਤ ਦੀਆਂ ਤਵੀਲਾਂ" ਨੂੰ ਸੰਕਲਿਤ ਕਰਨਾ ਸ਼ੁਰੂ ਕੀਤਾ, ਉਹਨਾਂ ਆਇਤਾਂ ਦੀਆਂ ਤਾਵੀਲਾਂ ਜਿਨ੍ਹਾਂ ਨੂੰ ਉਹ ਆਪਣੇ ਤੋਂ ਪਹਿਲਾਂ ਜਹਮੀਆ ਅਤੇ ਮੁਅਤਜ਼ਿਲਾ ਵਾਂਗ, ਤਜਸੀਮ ਅਤੇ ਤਸਬੀਹ ਮੰਨਦੇ ਸਨ।

ਵਾਸਤਵ ਵਿੱਚ, ਇਹ ਤਾਵੀਲਾਂ ਦੂਜੀ ਸਦੀ ਹਿਜਰੀ ਵਿੱਚ ਜਹਮੀਆ ਦੁਆਰਾ ਕੀਤੀਆਂ ਗਈਆਂ ਤਾਵੀਲਾਂ ਸਨ ਅਤੇ ਜਿਨ੍ਹਾਂ ਨੂੰ ਹਨਫੀ ਜਹਮੀ, ਬਿਸ਼ਰ ਅਲ-ਮਰੀਸੀ (218) ਦੁਆਰਾ, ਸਲਫ਼, ਜੋ ਕਿ ਨਬੀਆਂ ਅਤੇ ਉਹਨਾਂ ਦੇ ਪੈਰੋਕਾਰਾਂ ਅਤੇ ਨਾਜਿਲ ਕਿਤਾਬਾਂ ਦੀ ਪੈਰਵੀ ਕਰਨ ਵਾਲੇ ਸਨ, ਦੇ ਵਿਰੁੱਧ ਵਿੱਚ ਸੰਕਲਿਤ ਕੀਤਾ ਗਿਆ ਸੀ। .

ਮਾਤੁਰੀਦੀਆਂ ਨੇ ਆਪਣੇ "ਕਲਾਮ" ਨੂੰ ਅਬੂ ਹਨੀਫਾ ਅਤੇ ਉਸਦੇ ਵਿਦਿਆਰਥੀਆਂ ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਪਰ (ਅਬੂ ਹਨੀਫਾ ਅਤੇ ਉਸਦੇ ਵਿਦਿਆਰਥੀ) ਇਸ ਤੋਂ ਨਿਰਦੋਸ਼ ਹਨ।

ਇਸ ਲਈ, ਅਬੂ ਹਨੀਫਾ ਅਤੇ ਉਸ ਦੇ ਵਿਦਿਆਰਥੀ ਜੋ ਕਿ ਸਲਫੀ ਸਨ, ਅਤੇ ਹਨਫੀ ਜਹਮੀਆਂ ਜੋ ਕਿ ਅਸਲ ਅਲ-ਮਾਤੁਰੀਦੀ ਦੇ ਪੈਰੋਕਾਰ ਹਨ, ਦੇ ਵਿਚਕਾਰ ਫਰਕ ਕਰਨਾ ਮਹੱਤਵਪੂਰਨ ਹੈ।
ਜਦ ਕਿ ਇਸ ਕਲਾਮ ਚੱਲਣ ਵਾਲਿਆਂ ਦੀ ਤਾਂ ਅਬੂ ਹਨੀਫਾ ਅਤੇ ਸਲਫ਼ ਨੇ ਨਿੰਦਾ ਕੀਤੀ ਹੈ,
ਅਸ਼ਅਰੀ ਅਤੇ ਮਾਤੁਰੀਦੀ ਸਪੱਸ਼ਟ ਤੌਰ ਤੇ ਸਲਫ਼ ਦੇ ਵਿਰੋਧ ਵਿੱਚ ਹਨ ਜਿਵੇਂ ਕਿ ਉੱਪਰ ਦਿੱਤੀ ਜਾਣਕਾਰੀ ਤੋਂ ਸਪੱਸ਼ਟ ਹੋਣਾ ਚਾਹੀਦਾ ਹੈ ਅਤੇ ਇਸ ਤੋਂ ਸਿਰਫ ਇੱਕ ਅਗਿਆਨੀ ਜਾਂ ਇੱਕ ਹੰਕਾਰੀ ਮੂਰਖ ਹੀ ਇਨਕਾਰ ਕਰ ਸਕਦਾ ਹੈ ਜੋ ਇੱਕ ਅਜਿਹੇ ਇਤਿਹਾਸਕ ਤੱਥ ਦੇ ਮੱਦੇਨਜ਼ਰ ਹੰਕਾਰ ਦਰਸਾਉਂਦਾ ਹੈ, ਜਿਸਨੂੰ ਨਕਾਰਿਆ ਨਹੀਂ ਜਾ ਸਕਦਾ।
ਅਸ਼ਅਰੀ ਅਤੇ ਮਾਤੁਰੀਦੀ ਨਿਸ਼ਚਤ ਤੌਰ 'ਤੇ ਜਹਮੀਆ ਅਤੇ ਮੁਅਤਜ਼ਿਲਾ ਦੇ ਕਲਾਮ ਵਾਲੇ ਅਕੀਦੇ ਦੇ ਹੀ ਵਾਰਸ ਹਨ।

ਜਿੱਥੋਂ ਤੱਕ ਅਹਿਲੇ ਸੁੰਨਤ ਦਾ ਮਾਮਲਾ ਹੈ ਤਾਂ ਉਹ ਤਾਂ ਉਸ ਅਕੀਦੇ ਦੀ ਪੈਰਵੀ ਕਰਨ ਵਾਲੇ ਹਨ ਜਿਸ ਉੱਪਰ ਨਬੀ ﷺ, ਉਹਨਾਂ ਦੇ ਸਹਾਬੀ ਅਤੇ ਤਾਬੀਈਨ ਸਨ ਅਤੇ ਉਹਨਾਂ ਦਾ ਪਾਲਣ ਕਰਦੇ ਹੋਏ ਦੂਜੀ ਸਦੀ ਦੇ ਸਲਫ਼ ਜਿਨ੍ਹਾਂ ਨੇ ਜਹਮੀਆ ਅਤੇ ਮੁਅਤਜ਼ਿਲਾ ਦਾ ਵਿਰੋਧ ਕੀਤਾ ਅਤੇ ਉਹਨਾਂ ਖਿਲਾਫ ਬੋਲਿਆ,ਅਤੇ ਲਿਖਿਆ। ਉਹਨਾਂ ਵਿੱਚੋਂ ਅਲ-ਔਜਾਈ , ਅਸ ਸੌਰੀ, ਮਾਲਿਕ, ਅਸ ਸ਼ਾਫੀ ਅਤੇ ਹੋਰ ਬਹੁਤ ਸਾਰੇ ਇਮਾਮ ਅਤੇ ਫਿਰ ਤੀਜੀ ਸਦੀ ਦੇ, ਇਮਾਮ ਅਹਿਮਦ ਆਦਿ।

ਜਿੱਥੋਂ ਤੱਕ ਅਬੂ ਹਨੀਫਾ ਅਤੇ ਉਸਦੇ ਵਿਦਿਆਰਥੀਆਂ ਦੀ ਗੱਲ ਹੈ, ਉਨ੍ਹਾਂ ਨੇ ਅੱਲ੍ਹਾ ਦੇ ਉਲੂਵ, ਸਿਫ਼ਾਤ ਖਬਰੀਆ, ਅੱਲ੍ਹਾ ਦੇ ਨੁਜ਼ੂਲ ਦੀ ਪੁਸ਼ਟੀ ਕੀਤੀ ਅਤੇ ਕਲਾਮ ਵਿੱਚ ਬਿਲਕੁਲ ਵੀ ਦਿਲਚਸਪੀ ਨਹੀਂ ਕੀਤੀ, ਸਗੋਂ ਉਨ੍ਹਾਂ ਨੇ ਇਸ ਤੋਂ ਮਨ੍ਹਾ ਕੀਤਾ।

ਜਿੱਥੋਂ ਤੱਕ ਬਾਅਦ ਵਿੱਚ ਆਏ ਹਨਫ਼ੀਆਂ ਦਾ ਸਬੰਧ ਹੈ, ਉਨ੍ਹਾਂ ਨੇ ਜਹਮੀਆ ਅਤੇ ਮੁਅਤਜ਼ਿਲਾ ਤੋਂ ਆਪਣੇ ਅਕੀਦੇ ਦਾ ਆਧਾਰ ਹਾਸਲ ਕੀਤਾ।

## ਜੋ ਕੁਝ ਜਾਣਕਾਰੀ ਉੱਪਰ ਗੁਜਰ ਚੁੱਕੀ ਹੈ, ਉਸ ਤੋਂ ਤੁਹਾਨੂੰ ਇਹ ਪਤਾ ਲੱਗ ਜਾਣਾ ਚਾਹੀਦਾ ਹੈ, ਕਿ ਇੱਕ ਵਿਅਕਤੀ ਇਸ ਵਿਸ਼ੇ ਵਿੱਚ ਸਿਰਫ਼ ਤਿੰਨ ਤਰੀਕਿਆਂ 'ਤੇ ਹੋ ਸਕਦਾ ਹੈ

### ਪਹਿਲਾ ਨਬੀਆਂ, ਰਸੂਲਾਂ ਅਤੇ ਉਹਨਾਂ ਦੇ ਪੈਰੋਕਾਰਾਂ (ਸਲਫ਼) ਦਾ

ਪਹਿਲਾ : ਉਹ ਨਬੀਆਂ, ਰਸੂਲਾਂ, ਅਤੇ ਅੱਲ੍ਹਾ ਤਾਅਲਾ ਦੀ ਤਰਫ ਤੋਂ ਨਾਜਿਲ ਕਰਦਾ ਕਿਤਾਬਾਂ ਅਤੇ ਉਹਨਾਂ ਦੇ ਸੱਚੇ ਪੈਰੋਕਾਰਾਂ ਦੀ ਪੈਰਵੀ ਕਰਨ ਵਾਲੇ ਸਲਫ਼ ਹਨ ਅਤੇ ਸਲਫੀ ਹਨ।

ਉਹ ਮੰਨਦੇ ਹਨ ਕਿ ਅੱਲ੍ਹਾ ਤਾਅਲਾ ਆਪਣੇ ਆਪ ਦਾ ਸਭ ਤੋਂ ਵੱਧ ਜਾਣਕਾਰ (ਆਲਮ) ਹੈ ਅਤੇ ਸਭ ਤੋਂ ਵੱਧ ਵਾਕਫ਼ ਹੈ (ਆਪਣੀ ਜਾਤ ਅਤੇ ਸਿਫ਼ਾਤ ਬਾਰੇ ਸਭ ਤੋਂ ਵੱਧ ਜਾਣਕਾਰ)
ਅਤੇ ਉਹੀ ਸਭ ਤੋਂ ਵਧੀਆ ਢੰਗ ਅਤੇ ਸਭ ਤੋਂ ਅੱਛੇ ਅਲਫਾਜ਼ ਨਾਲ ਸਾਨੂੰ ਆਪਣੇ ਆਪ ਬਾਰੇ ਪਰੀਚਿਤ ਕਰਵਾ ਸਕਦਾ ਹੈ ਅਤੇ ਆਪਣੀ ਜਾਤ ਅਤੇ ਸਿਫ਼ਾਤ ਬਾਰੇ ਪਰੀਚਿਤ ਕਰਵਾਉਣ ਲਈ ਜੋ ਅਲਫਾਜ਼ ਅੱਲ੍ਹਾ ਤਾਅਲਾ ਨੇ ਵਰਤੇ ਹਨ,ਉਹਨਾ ਤੋਂ ਵੱਧ ਜਾਮੇ, ਅਹਸਨ,ਵਧੀਆ,ਸੱਚੇ ਅਤੇ ਸਾਫ, ਅਤੇ ਸਭ ਤੋਂ ਅਹਸਨ ਤਰੀਕੇ ਨਾਲ ਆਵਾਮ ਨੂੰ ਸਮਝ ਲੱਗਣ ਵਾਲੇ ਕੋਈ ਹੋਰ ਸਬਦ ਨਹੀਂ ਹੋ ਸਕਦੇ।
ਅਤੇ ਉਸਦੇ ਨਬੀ, ਅੱਲ੍ਹਾ ਅਤੇ ਉਸਦੀਆਂ ਨਾਜਿਲ ਕਰਦਾ ਕਿਤਾਬਾਂ ਵਿਚਲੇ ਹੁਕਮਾ, ਦੇ ਇਨਸਾਨਾ ਵਿੱਚ ਸਭ ਤੋਂ ਵੱਧ ਜਾਣਕਾਰ ਹਨ,ਅਵਾਮ ਨੂੰ ਅੱਲ੍ਹਾ ਅਤੇ ਉਸਦੇ ਹੁਕਮਾਂ ਬਾਰੇ ਸਮਝਾਉਣ ਲਈ ਅਲਫਾਜ ਦੇ ਚੁਣਾਵ ਅਤੇ ਬੋਲਣ ਦੇ ਢੰਗ ਤਰੀਕੇ ਵਿੱਚ ਸਭ ਤੋਂ ਵੱਧ ਮਾਹਿਰ ਸਨ , ਅਤੇ ਅਵਾਮ ਲਈ (ਹਿਦਾਇਤ) ਮਾਰਗਦਰਸ਼ਨ ਦੀ ਇੱਛਾ ਕਰਨ ਵਿੱਚ ਸਭ ਤੋਂ ਵੱਧ ਇਮਾਨਦਾਰ, ਅਤੇ ਇਸਦੇ ਸਭ ਤੋਂ ਵੱਧ ਲੋਬੀ ਸਨ।

ਉਹ ਮੰਨਦੇ ਹਨ ਕਿ ਅੱਲ੍ਹਾ ਨੇ ਆਪਣੇ ਆਪ ਨੂੰ ਨਾਮਾਂ, ਗੁਣਾਂ ਅਤੇ ਅਫਆਲ ਨਾਲ ਦਰਸਾਇਆ ਹੈ ਅਤੇ ਉਹ ਇਹਨਾਂ ਸਾਰੀਆਂ ਗੱਲਾਂ ਦਾ ਇਕਰਾਰ ਕਰਦੇ ਹਨ ਇਕਸਾਰ ਸਿਧਾਂਤ ਤੇ ਰਹਿੰਦੇ ਹੋਏ, ਬਿਨਾਂ ਕਿਸੇ ਉਲਝਣ,ਅਤੇ ਬਿਨਾਂ ਕਿਸੇ ਸਿਫ਼ਾਤ ਦਾ ਇਨਕਾਰ ਕੀਤੇ, ਇੱਕ ਉਸੂਲ ਦੇ ਤਹਿਤ ਸਭ ਸਿਫ਼ਾਤ ਦਾ ਇਕਰਾਰ ਕਰਦੇ ਹਨ ਬਿਨਾਂ ਕਿਸੇ ਤਮਸੀਲ ਅਤੇ ਕੈਫ਼ੀਅਤ ਦੇ ਸਵਾਲ ਦੇ।

## ਦੂਜੇ ਜਹਮੀਆ ਦਾ

ਤਾਂ ਇਹ ਫ਼ਿਲਾਸਫ਼ਰਾਂ, ਹਿੰਦੂਆਂ, ਯਹੂਦੀਆਂ, ਈਸਾਈ ਅਤੇ ਸਾਬੀਆਂ ਦੇ ਪੈਰੋਕਾਰ ਜਹਮੀਆ ਹਨ।
ਉਨ੍ਹਾਂ ਨੇ ਬਣਾਏ ਸਰੀਰਾਂ ਵਿੱਚ ਮੌਜੂਦ ਗੁਣ (ਅਲ-ਅਰਾਦ ਫਿਲ-ਅਜਸਾਮ) ਦੇ ਸਬੂਤ ਦੀ ਵਰਤੋਂ ਕਰਦੇ ਹੋਏ, ਬ੍ਰਹਿਮੰਡ ਦੀ ਉਤਪਤੀ ਨੂੰ ਸਾਬਿਤ ਕੀਤਾ ਅਤੇ ਇਸਨੂੰ ,ਅੱਲ੍ਹਾ ਦੀ ਹੋਂਦ ਨੂੰ ਅਕਲ ਨਾਲ ਸਾਬਿਤ ਕਰਨ ਲਈ ਦਲੀਲ ਬਣਾਇਆ,

ਅਤੇ ਫਿਰ ਇਸ ਦੇ ਉਸੂਲਾਂ ਵਿੱਚ ਇਕਸਾਰ ਰਹੇ।
ਉਦਾਹਰਣ ਵਜੋਂ ਸਾਬੀਅਨਾਂ ਨੇ ਦਲੀਲ ਦਿੱਤੀ ਕਿ, "ਦੁਨੀਆਂ ਦਾ ਇੱਕ ਕਾਰਨ ਹੈ ਜੋ ਕਦੇ ਨਹੀਂ ਰੁਕਿਆ ਹੈ, ਜੋ ਇੱਕ ਹੈ, ਕਈ ਨਹੀਂ, ਜਿਸ ਦਾ ਵਰਣਨ ਉਹਨਾਂ ਗੁਣਾਂ ਦੁਆਰਾ ਨਹੀਂ ਕੀਤਾ ਜਾ ਸਕਦਾ ਜੋ ਕਾਰਨ ਵਾਲੀਆਂ ਚੀਜ਼ਾਂ 'ਤੇ ਲਾਗੂ ਹੁੰਦੇ ਹਨ."

ਇਬਨ ਨਦੀਮ ਨੇ ਉਨ੍ਹਾਂ ਬਾਰੇ ਕਿਹਾ (ਅਲ-ਫਿਹਰਿਸਤ): “ਅਤੇ ਉਨ੍ਹਾਂ ਦਾ ਇਹ ਕਹਿਣਾ ਕਿ ਅੱਲ੍ਹਾ ਇਕ (ਵਾਹਿਦ) ਹੈ, ਕੋਈ ਗੁਣ ਉਸ ਉੱਤੇ ਲਾਜ਼ਮੀ ਨਹੀਂ ਹੈ ਜਿਵੇਂ ਕਿ ਇਹੀ ਗੱਲ [ਅਰਸਤੂ ਦੀ ਕਿਤਾਬ] ਮੈਟਾਫਿਜ਼ਿਕਸ ਵਿੱਚ ਵੀ ਹੈ"

ਜਹਮੀਆਂ ਨੇ ਇਸ ਨੂੰ ਇੱਕ ਸਮਾਨ ਸਿਧਾਂਤ ਵਜੋਂ ਲਾਗੂ ਕੀਤਾ ਅਤੇ ਅੱਲ੍ਹਾ ਲਈ ਸਭ ਕੁਝ, ਉਸਦੇ ਸਾਰੇ ਨਾਮ, ਗੁਣ ਅਤੇ ਕਿਰਿਆਵਾਂ ਦਾ ਇਨਕਾਰ ਕੀਤਾ।

ਹੁਣ ਤੱਕ ਦੀ ਹਾਸਿਲ ਕੀਤੀ ਜਾਣਕਾਰੀ ਅਨੁਸ਼ਾਰ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇੱਥੇ ਸਿਰਫ਼ ਦੋ ਹੀ ਸੁਮੇਲ ਤਰੀਕੇ ਹਨ। ਜਾਂ ਤਾਂ ਤੁਸੀਂ ਵਹੀ ਦੀ ਰੌਸ਼ਨੀ ਵਿੱਚ ਸਥਾਪਿਤ ਇਕਸਾਰ ਸਿਧਾਂਤ 'ਤੇ ਹਰ ਸਿਫ਼ਾਤ (ਗੁਣ) ਦੀ ਪੁਸ਼ਟੀ ਕਰਦੇ ਹੋ,(ਅਤੇ ਪਹਿਲੇ ਗਿਰੋਹ ਏ ਸਲਫ਼ ਵਿੱਚ ਸ਼ਾਮਿਲ ਹੋ ਜਾਂਦੇ ਹੋ)
ਜਾਂ ਤੁਸੀਂ ਯੂਨਾਨੀਆਂ, ਹਿੰਦੂਆਂ ਅਤੇ ਸਬੀਅਨਾਂ ਅਤੇ ਉਨ੍ਹਾਂ ਦੁਆਰਾ ਪ੍ਰਭਾਵਿਤ ਅਹਿਲੇ ਕਿਤਾਬ ਦੇ ਲੋਕਾਂ, ਅਤੇ ਬਹੁ-ਈਸ਼ਵਰ-ਵਾਦੀ, ਤਾਰਾ-ਪੂਜਕਾਂ ਅਤੇ ਮੂਰਤੀ-ਪੂਜਕਾਂ ਦੀ ਅਕਲ 'ਤੇ ਸਥਾਪਤ ਕਿਤੇ ਇਕਸਾਰ ਸਿਧਾਂਤ, ਅਤੇ ਸੰਸਾਰ ਅਤੇ ਇਸਦੇ ਭੌਤਿਕ ਸੁਭਾਅ ਬਾਰੇ ਉਹਨਾਂ ਦੀਆਂ ਕਿਆਸ ਅਰਾਈਆਂ ਦੇ ਤਹਿਤ ਸਭ ਸਿਫ਼ਾਤ ਦਾ ਇਨਕਾਰ ਕਰਦੇ ਹੋ।

## ਤੀਜੇ ਉਹ ਬਾਕੀ ਦੇ ਅਹਿਲ-ਅਲ-ਕਲਾਮ ਦਾ (ਮੁਤਾਜਿਲਾ,ਅਸ਼ਅਰੀ,ਮਾਤੁਰਿਦੀ,ਕੁਲਾਬੀ ਆਦਿ)

ਤੀਜੇ ਉਹ ਬਾਕੀ ਦੇ ਅਹਿਲ-ਅਲ-ਕਲਾਮ
(ਮੁਤਾਜਿਲਾ,ਅਸ਼ਅਰੀ,ਮਾਤੁਰਿਦੀ,ਕੁਲਾਬੀ ਆਦਿ) ਹਨ ਜੋ ਬਹੁਤ ਜਿਆਦਾ ਉਲਝਣ ਅਤੇ ਘਬਰਾਹਟ ਵਿੱਚ ਹਨ, ਆਪਣੇ ਸਪੱਸ਼ਟ ਵਿਰੋਧਾਭਾਸ ਅਤੇ ਅਸੰਗਤਤਾਵਾਂ ਦੇ ਨਾਲ ਕਲਾਮ, ਫੀਲੋਸਫ਼ੀ ਦੀਆਂ ਹਨੇਰ ਵਾਦੀਆਂ ਵਿੱਚ ਘੁੰਮ ਰਹੇ ਹਨ। ਇਹ ਕਿਸੇ ਇੱਕ ਸਿਧਾਂਤ ਤੇ ਨਹੀਂ ਹਨ, ਕੁੱਝ ਮੰਨਦੇ ਹਨ, ਬਹੁਤ ਸਾਰਾ ਇਨਕਾਰ ਕਰਦੇ ਹਨ, ਜੋ ਕੁੱਝ ਮੰਨਦੇ ਹਨ ਉਹ ਵੀ ਕਲਾਮ, ਫੀਲੋਸਫ਼ੀ ਦੇ ਆਧਾਰ ਅਤੇ ਤਰੀਕੇ ਤੇ, ਨਾ ਕਿ ਸਲਫ਼ ਏ ਸਾਲਿਹੀਨ ਦੇ ਤਰੀਕੇ ਤੇ।

ਉਦਾਹਰਨ ਵਜੋਂ,
(1) ਜਦੋਂ ਜਹਮੀਆ ਨੇ ਮੁਅਤਜ਼ਿਲਾ 'ਤੇ ਤਜਸੀਮ ਅਤੇ ਕੁਫ਼ਰ ਦਾ ਦੋਸ਼ ਲਗਾਇਆ ਕਿਉਂਕਿ ਉਹ ਅੱਲ੍ਹਾ ਦੇ ਨਾਮਾਂ ਦੀ ਪੁਸ਼ਟੀ ਕਰਦੇ ਸਨ
ਅਤੇ ਜਹਮੀਆ ਨੇ ਕਿਹਾ ਜਿਸ ਵਿੱਚ "ਇਲਮ ('ਅਲੀਮ)" ਅਤੇ "ਸ਼ਕਤੀਸ਼ਾਲੀ (ਕਾਦਿਰ)" ਆਦਿ ਦੇ ਗੁਣ ਹੋਣ ਤਾਂ ਉਹ ਇੱਕ ਸਰੀਰ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ।
ਤਾਂ ਮੁਤਾਜ਼ਿਲਾ ਨੇ ਕਿਹਾ ਕਿ ਇਹ ਨਾਮ ਕਿਸੇ ਗੁਣ ਨੂੰ ਨਹੀਂ ਦਰਸਾਉਂਦੇ ਹਨ ਅਤੇ ਅੱਲ੍ਹਾ "ਜਾਣਨ ਵਾਲਾ (ਅਲ-ਅਲੀਮ)" ਹੋ ਸਕਦਾ ਹੈ ਪਰ ਗਿਆਨ ਤੋਂ ਬਿਨਾਂ ('ਇਲਮ) ਤੋਂ । ਇਹ ਇੱਕ ਸਾਫ ਝੂਠ ਹੈ, ਦਲੀਲ ਵਿੱਚ ਸੋਫਿਸਟਰੀ ਦਾ ਇੱਕ ਰੂਪ ਹੈ।
(2) ਅਤੇ ਜਦੋਂ ਮੁਅਤਜ਼ੀਲਾ ਨੇ ਮਤੁਰੀਦੀਆਂ ਉੱਤੇ ਗਿਆਨ, ਸ਼ਕਤੀ, ਸੁਣਨ ਅਤੇ ਦੇਖਣ ਵਰਗੇ ਗੁਣਾਂ ਦੀ ਪੁਸ਼ਟੀ ਕਰਨ ਲਈ ਤਜਸੀਮ ਅਤੇ ਕੁਫ਼ਰ ਦਾ ਦੋਸ਼ ਲਗਾਇਆ, ਤਾਂ ਮਾਤੁਰੀਦੀ ਕਹਿੰਦੇ ਹਨ ਕਿ ਨਾਮ ਨੂੰ ਮੰਨ ਲੈਣ ਦਾ ਮਤਲਬ ਉਹਨਾਂ ਦੀ ਅਸਲ ਨੂੰ ਮੰਨ ਲੈਣ ਨਹੀਂ।

ਅਤੇ ਇਸੇ ਤਰ੍ਹਾਂ ਅਸ਼ਅਰੀਆਂ ਦਾ ਹਾਲ ਹੈ, ਇਹ ਅੱਲ੍ਹਾ ਤਾਅਲਾ ਲਈ 7 ਸਿਫ਼ਾਤ ਦਾ ਇਕਰਾਰ ਕਰਦੇ ਹਨ, ਤਾਂ ਜਦੋਂ ਅਹਿਲੇ ਸੁੰਨਤ ਇਹਨਾਂ ਨੂੰ ਆਖਦੇ ਹਨ ਕਿ ਬਾਕੀ ਸਿਫ਼ਾਤ ਦਾ ਇਨਕਾਰ ਕਿਓਂ ਕਰਦੇ ਹੋ,ਤਾਂ ਅਹਿਲੇ ਕਲਾਮ ਵਾਲਾ ਰਵੱਈਆ ਇਖਤਿਆਰ ਕਰਦੇ ਹੋਏ ਆਖਦੇ ਹਨ ਕਿ ਇਸ ਨਾਲ ਜਿਸਮ ਲਾਜਿਮ ਆਵੇਗਾ, ਤਾਂ

ਅਹਿਲੇ ਸੁੰਨਤ ਕਹਿੰਦੇ ਹਨ ਕਿ ਸੁਣਨਾ ਅਤੇ ਦੇਖਣਾ ਇਹ ਦੋ ਸਿਫ਼ਾਤ ਜੋ ਕਿ ਤੁਸੀਂ ਵੀ ਮੰਨਦੇ ਹੋ, ਤਾਂ ਇਹ ਸਿਫ਼ਾਤ ਵੀ ਤਾਂ ਬਾਕੀ ਪ੍ਰਾਣੀਆਂ ਵਿੱਚ ਪਾਈਆਂ ਜਾਂਦੀਆਂ ਹਨ, ਤਾਂ ਉਹ ਆਖਦੇ ਹਨ ਕਿ ਉਸਦਾ ਦੇਖਣ ਅਤੇ ਸੁਣਨਾ ਬਾਕੀ ਜੀਵਾਂ ਵਾਂਗ ਨਹੀਂ, ਹਾਲਾਂਕਿ, ਉਹ ਬਾਕੀ ਦੇ ਗੁਣਾਂ ਲਈ ਅਹਿਲੇ ਸੁੰਨਤ ਦੇ ਇਸੇ ਜਵਾਬ ਨੂੰ ਸਵੀਕਾਰ ਨਹੀਂ ਕਰਦੇ ਹਨ। (ਅਸਲ ਗੱਲ ਤਾਂ ਇਹ ਹੈ ਕਿ ਇਹ ਲੋਕ ਇਹਨਾਂ ਸਿਫ਼ਾਤਾਂ ਨੂੰ ਵੀ ਸਿਰਫ਼ ਇਸ ਲਈ ਮੰਨਦੇ ਹਨ ਕਿਉਂਕਿ ਇਹ ਕਲਾਮ ਅਤੇ ਫੀਲੋਸਫ਼ੀ ਦੇ ਨਾਲ ਸਾਬਿਤ ਹੋ ਜਾਂਦੀਆਂ ਹਨ)
ਹੈਰਾਨੀ ਦੀ ਗੱਲ ਹੈ ਕਿ ਜਦ ਇਹੀ ਸਿਫ਼ਾਤ ਕਲਾਮ ਅਤੇ ਫੀਲੋਸਫ਼ੀ ਦੇ ਨਾਲ ਸਾਬਿਤ ਹੋ ਜਾਣ ਤਾਂ ਤਸ਼ਬੀਹ, ਤਜਸੀਮ ਅਤੇ ਜਿਸਮ ਲਾਜਿਮ ਨਹੀਂ ਆਉਂਦੇ ਪਰ ਅਗਰ ਇਹੀ ਸਿਫ਼ਾਤ ਕੁਰਆਨ ਹਦੀਸ ਅਤੇ ਮਨਹਜ ਏ ਸਲਫ਼ ਦੇ ਆਧਾਰ ਤੇ ਸਾਬਿਤ ਕੀਤੀਆਂ ਜਾਣ ਤਾਂ ਤਸ਼ਬੀਹ, ਤਜਸੀਮ ਅਤੇ ਜਿਸਮ ਲਾਜਿਮ ਆ ਜਾਂਦੇ ਹਨ।

ਅਤੇ ਫਿਰ ਉਹਨਾਂ ਵਿੱਚੋਂ ਵਧੇਰੇ ਇਮਾਨਦਾਰ - ਇਸ ਗੱਲ ਦੀ ਅਸਥਿਰਤਾ ਨੂੰ ਜਾਣਦੇ ਹਨ ਅਤੇ ਸਿਰਫ਼ ਇਹ ਆਖ ਦਿੰਦੇ ਹਨ ਕਿ ਸੁਣਨਾ ਅਤੇ ਦੇਖਣਾ ਗਿਆਨ ਦੇ ਗੁਣ ਦਾ ਸਮਾਨਾਰਥੀ ਹੈ, ਜਿਸਦਾ ਅਰਥ ਹੈ, ਉਹ ਅਸਲ ਵਿੱਚ ਸੁਣਨ ਅਤੇ ਦੇਖਣ ਦੇ ਗੁਣਾਂ ਦੀ ਪੁਸ਼ਟੀ ਨਹੀਂ ਕਰਦੇ ਹਨ।

ਤੁਸੀਂ ਹੁਣ ਜਾਣ ਸਕਦੇ ਹੋ ਕਿ ਇਹ ਸਾਰੇ ਇੱਕ ਦੂਜੇ ਨਾਲ ਸਿਰਫ਼ ਇਸੇ ਗੱਲ ਦੀ ਬਹਿਸ ਵਿੱਚ ਉਲਝੇ ਹੋਏ ਹਨ
ਕਿ ਇਸ ਕਲਾਮ ਆਧਾਰਿਤ ਤੌਹੀਦ ਦਾ ਅਸਲ ਰੂਪ ਕੀ ਹੈ ਅਤੇ ਕਿਹੜੀ ਚੀਜ ਇਸ ਤੌਹੀਦ ਲਈ ਜਰੂਰੀ ਹੈ ਅਤੇ ਕਿਹੜੀ ਚੀਜ ਇਸਨੂੰ ਖਤਮ ਕਰ ਦਿੰਦੀ ਹੈ।
ਅਤੇ ਇਸ ਸਭ ਦਾ, ਸਭ ਤੋਂ ਹਾਸੋਹੀਣਾ ਹਿੱਸਾ ਇਹ ਹੈ ਕਿ ਇਹ ਅਹਿਲੇ ਕਲਾਮ ਕਹਿੰਦੇ ਹਨ ਕਿ ਅਕਲ ਦਾ ਸਬੂਤ ਨਿਸ਼ਚਤ ਹੈ ਜਦੋਂ ਕਿ ਵਹੀ ਦਾ ਸਬੂਤ ਅੰਦਾਜ਼ਾ ਹੈ! ਅਜੀਬ!
ਅਗਰ ਇਹੀ ਸੱਚ ਹੈ ਤਾਂ ਫਿਰ ਇਹ ਸਾਰੇ ਕਲਾਮ ਦੇ ਲੋਕ ਇਸ ਮਾਮਲੇ ਵਿੱਚ ਇਕਮੁੱਠ ਕਿਉਂ ਨਹੀਂ ਹਨ,

ਜਦੋਂ ਕਿ ਅਹਿਲੇ ਸੁੰਨਤ ਸਹਾਬਾ ਅਤੇ ਸਲਫ਼ ਦੇ ਸਮੇਂ ਤੋਂ ਲੇਕੇ ਅੱਜ ਤੱਕ ਇਸ ਅਕੀਦੇ ਦੇ ਮਾਮਲੇ ਵਿੱਚ ਇਕਮੁੱਠ, ਏਕਤਾ, ਇਕਸਾਰ ਰੁਖ ਉੱਤੇ ਹਨ ਅਤੇ ਉਹਨਾਂ ਦੀ ਇਸ ਮਾਮਲੇ ਵਿੱਚ ਬੋਲੀ ਵੀ ਇੱਕ ਸਮਾਨ ਹੈ, ਇਸਦੇ ਸ਼ੁਰੂ ਤੋਂ ਲੇਕੇ ਇਸਦੇ ਅੰਤ ਤੱਕ?

ਕੀ ਸੱਚ ਅਤੇ ਝੂਠ ਦੀ ਪਹਿਚਾਣ ਦੀ ਇਸਤੋਂ ਵੀ ਵੱਡੀ ਕੋਈ ਨਿਸ਼ਾਨੀ ਹੋ ਸਕਦੀ ਹੈ ।

ਸਲਫ਼ ਦੇ ਮਹਾਨ ਇਮਾਮ, ਅਬਦੁੱਲਾ ਬਿਨ ਮੁਬਾਰਕ (181) ਨੇ ਕਿਹਾ:
"ਜੋ ਕੋਈ ਤੁਹਾਨੂੰ ਮੁਸ਼ੱਬੀਹ ਕਹਿੰਦਾ ਹੈ, ਤਾਂ ਜਾਣ ਲਓ ਕਿ ਉਹ ਜਹਮੀ ਹੈ।"

ਅਤੇ ਇਮਾਮ ਅਲ-ਬਰਬਾਹਾਰੀ (329) ਨੇ ਕਿਹਾ: “ਜੇ ਤੁਸੀਂ ਕਿਸੇ ਆਦਮੀ ਨੂੰ ਇਹ ਕਹਿੰਦੇ ਸੁਣਦੇ ਹੋ: 'ਉਹ ਅਤੇ ਉਹ ਇੱਕ ਮੁਸ਼ੱਬੀਹ ਹੈ' ਅਤੇ 'ਤਸ਼ਬੀਹ ਬਾਰੇ ਬੋਲਦਾ ਹੈ', ਤਾਂ ਜਾਣੋ ਕਿ ਉਹ ਇੱਕ ਜਹਮੀ ਹੈ।

## ਅਕੀਦੇ ਦੇ ਇਸ ਮਾਮਲੇ ਵਿੱਚ ਮੁਤਾਕੱਲੀਮੀਨ (ਅਸ਼ਅਰੀ, ਮੁਅਤਾਜ਼ਿਲੀ, ਮਾਤੁਰੀਦੀ, ਜਹਮੀ) ਦੀ ਗੁੰਮਰਾਹੀ ਅਤੇ ਮੁਗਾਲਤੇ

ਮੁਤਾਕੱਲੀਮੀਨ (ਅਹਿਲੇ ਕਲਾਮ,ਜੋ ਫਿਲੋਸਫ਼ੀ,ਮੰਨਤਿਕ,ਲੋਜਿਕ,ਅਕਲ ਨੂੰ ਵਹੀ ਤੋਂ ਉੱਪਰ ਦਰਜੇ ਤੇ ਰੱਖਦੇ ਹਨ) ਦਾ ਕਹਿਣਾ ਹੈ ਕਿ ਭਾਵੇਂ ਸਲਫ਼ ਏ ਸਾਲੀਹੀਨ ਅਤੇ ਇਸਲਾਮ ਦੇ ਇਮਾਮਾਂ ਨੇ ਅੱਲ੍ਹਾ ਦੇ ਗੁਣਾਂ ਨੂੰ ਉਨ੍ਹਾਂ ਦੇ ਪ੍ਰਤੱਖ ਅਤੇ ਸਹੀ ਅਰਥਾਂ (ਜਾਹਿਰੀ ਅਤੇ ਹਕੀਕੀ ਅਰਥਾਂ) ਤੋਂ ਦੂਰ ਨਹੀਂ ਕੀਤਾ, ਪਰ ਅਸੀਂ ਅੱਲ੍ਹਾ ਦੀਆਂ ਸਿਫ਼ਾਤਾਂ ਨੂੰ ਉਨ੍ਹਾਂ ਜਾਹਿਰੀ ਅਤੇ ਹਕੀਕੀ ਅਰਥਾਂ ਤੋਂ ਮੋੜ ਦਿੱਤਾ ਹੈ, ਤਾਂ ਜੋ ਆਮ ਲੋਕਾਂ ਨੂੰ ਸਮਝਣ ਵਿੱਚ ਕੋਈ ਦਿੱਕਤ ਨਾ ਆਵੇ।

### 1. (ਪਹਿਲਾ ਮੁਗਾਲਤਾ) ਤਾਵੀਲ ਇਸ ਲਈ ਕਰਦੇ ਹਾਂ ਕਿ ਆਮ ਲੋਕਾਂ ਨੂੰ ਸਮਝਣ ਵਿੱਚ ਕੋਈ ਦਿੱਕਤ ਨਾ ਆਵੇ।

ਪਰ ਇਸ ਮੁਗਾਲਤੇ (ਧਾਰਨਾ) ਦਾ ਹਕੀਕਤ ਨਾਲ ਕੋਈ ਲੈਣਾ-ਦੇਣਾ ਨਹੀਂ ਹੈ, ਸਗੋਂ ਇਹ ਤਾਂ ਸਿਰਫ਼ ਅੱਲ੍ਹਾ ਦੀਆਂ ਸਿਫ਼ਾਤਾਂ ਵਿਚ ਅਹਿਲੇ ਸੁੰਨਤ ਵੱਲ ਜਮਾਤ ਦੇ ਅਕੀਦੇ ਤੋਂ ਭਟਕਣ ਦਾ ਇਕ ਬਹਾਨਾ ਹੈ।
ਅਸਲ ਗੱਲ ਤਾਂ ਇਹ ਹੈ ਕਿ ਮੁਤਾਕੱਲੀਮੀਨ ਸਿਰੇ ਤੋਂ ਗੁਣਾਂ ਦੀ ਅਸਲੀਅਤ ਨੂੰ ਸਵੀਕਾਰ ਹੀ ਨਹੀਂ ਕਰਦੇ, ਸਗੋਂ ਤਾਵੀਲ ਨੂੰ ਵਾਜਿਬ ਸਮਝਦੇ ਹਨ, ਅਤੇ ਖਾਲਿਕ ਦੀਆਂ ਸਿਫ਼ਾਤਾਂ ਨੂੰ ਮੱਖਲੂਕ (ਜੀਵਾਂ) ਦੀਆਂ ਸਿਫ਼ਾਤਾਂ (ਗੁਣਾਂ) ਦੇ ਸਮਾਨ (ਮੁਸਾਬੇ) ਸਮਝਦੇ ਹੋਏ ਉਹਨਾਂ ਦੀ ਤਾਵੀਲ ਕਰਦੇ ਹਨ।
ਇਸ ਲਈ, ਅਹਿਲੇ ਸੁੰਨਾਹ ਦਾ ਕਹਿਣਾ ਹੈ ਹਰ ਮੁਅੱਤਿਲਾ ,ਮੁਮੱਸਿਲ ਹੁੰਦਾ ਹੈ, ਹਰ ਮੁਮੱਸਿਲਾ, ਮੁਅੱਤਿਲ ਹੁੰਦਾ ਹੈ ਕਿਉਂਕਿ ਇਹਨਾਂ ਦੇ ਇਨਕਾਰ ਦੀ ਬੁਨਿਆਦ ਤਸਬੀਹ (ਸਮਾਨਤਾ) ਹੁੰਦੀ ਹੈ
ਮਸਲਨ, ਅੱਲ੍ਹਾ ਤਾਅਲਾ ਨੇ ਆਪਣੇ ਲਈ ਹੱਥ ਸਾਬਤ ਕੀਤਾ ਹੈ, ਅਹਲੇ ਸੁੰਨਤ ਨੇ (ਕੈਫ਼ੀਅਤ) ਸਥਿਤੀ ਦੀ ਵਿਆਖਿਆ ਕੀਤੇ ਬਿਨਾਂ ਇਸ ਨੂੰ (ਹਕੀਕਤ) ਅਸਲੀਅਤ ਅਤੇ ਜਾਹਿਰ 'ਤੇ ਰੱਖਿਆ ਹੈ

ਅਤੇ ਖਾਲਿਕ ਦੇ ਹੱਥ ਨੂੰ ਕਿਸੇ ਮੱਖਲੂਕ ਦੇ ਹੱਥ ਦੇ ਸਮਾਨ ਨਹੀਂ ਸਮਝਦੇ,
ਪਰ ਮੁਤਾਕੱਲੀਮੀਨ ਅਜਿਹਾ ਨਹੀਂ ਕਰਦੇ ਹਨ। ਅੱਲ੍ਹਾ ਤਾਅਲਾ ਲਈ ਹੱਥ ਸਾਬਤ ਨਹੀਂ ਕਰਦੇ ਹਨ।
ਜਿੱਥੇ ਵੀ ਅੱਲ੍ਹਾ ਤਾਅਲਾ ਨੇ ਆਪਣੇ ਲਈ ਹੱਥ ਦੀ ਪੁਸ਼ਟੀ ਕੀਤੀ ਹੈ, ਉਥੇ ਉਹ ਲਫਜ 'ਕੁਦਰਤ' ਨਾਲ ਤਾਵੀਲ ਕਰਦੇ ਹਨ,ਅਤੇ ਆਖਦੇ ਹਨ ਕਿ ਜੇ ਉਹ ਅੱਲ੍ਹਾ ਤਾਅਲਾ ਲਈ ਹੱਥ ਸਾਬਤ ਕਰਨਗੇ, ਤਾਂ ਮੱਖਲੂਕ (ਜੀਵ) ਦੇ ਵੀ ਹੱਥ ਹਨ, ਅਤੇ ਇਸ ਤਰ੍ਹਾਂ (ਤਸਬੀਹ) ਸਮਾਨਤਾ ਲਾਜਿਮ ਆਵੇਗੀ (ਮਲਤਬ ਉਹ ਆਖਦੇ ਹਨ ਕਿ ਇਸ ਤਰ੍ਹਾਂ ਤਾਂ ਖਾਲਿਕ ਅਤੇ ਮੱਖਲੂਕ ਵਿੱਚ ਸਮਾਨਤਾ ਆ ਜਾਵੇਗੀ).

ਤਾਂ ਅਹਿਲੇ ਸੁੰਨਤ ਕਹਿੰਦੇ ਹਨ ਕਿ ਅੱਲ੍ਹਾ ਤਾਅਲਾ ਦੀ ਜਾਤ ਹੈ, ਜਿਸ ਨੂੰ ਮੁਤਾਕੱਲੀਮੀਨ ਵੀ ਸਾਬਤ ਕਰਦੇ ਹਨ, ਹੁਣ ਮੱਖਲੂਕ ਵੀ ਤਾਂ ਇੱਕ ਜਾਤ ਹੀ ਹੈ ਤਾਂ ਇੱਥੇ ਅਨੁਰੂਪਤਾ (ਤਸਬੀਹ) (ਸਮਾਨਤਾ) ਲਾਜਿਮ (ਜ਼ਰੂਰੀ) ਕਿਉਂ ਨਹੀਂ ਆਉਂਦੀ? ਇਸ ਲਈ, ਜਿਸ ਤਰ੍ਹਾਂ ਅੱਲ੍ਹਾ ਦੀ ਜਾਤ ਦੀ ਪੁਸ਼ਟੀ ਨਾਲ ਮੱਖਲੂਕ ਦੀ ਜਾਤ ਨਾਲ ਸਮਾਨਤਾ ਨਹੀਂ ਆਉਂਦੀ, ਉਸੇ ਤਰ੍ਹਾਂ, ਅੱਲ੍ਹਾ ਦੇ ਗੁਣਾਂ ਦੀ ਪੁਸ਼ਟੀ ਨਾਲ ਮੱਖਲੂਕ ਦੀਆਂ ਸਿਫ਼ਾਤਾਂ ਦੀ ਸਮਾਨਤਾ ਲਾਜਿਮ ਨਹੀਂ ਆਉਂਦੀ।

## 2. (ਦੂਜਾ ਮੁਗਾਲਤਾ) ਅੱਲ੍ਹਾ ਤਾਅਲਾ ਦੇ ਗੁਣਾਂ ਨਾਲ ਸਬੰਧਤ ਆਇਤਾਂ ਨੂੰ ਮੁਤਾਸਾਬਿਹਾਤ ਆਖ ਕੇ, ਫਿਰ ਖੁਦ ਹੀ ਤਾਵੀਲ ਵੀ ਕਰਦੇ ਹਨ

## 3. ਮੁਤਾਕੱਲੀਮੀਨ ਅੱਲ੍ਹਾ ਦੀਆਂ ਇਹਨਾਂ ਸਿਫ਼ਾਤਾਂ ਨੂੰ ਮਜਾਜੀ ਕਰਾਰ ਦਿੰਦੇ ਹਨ

ਮੁਤਾਕੱਲੀਮੀਨ ਨੇ ਅੱਲ੍ਹਾ ਦੇ ਗੁਣਾਂ ਨਾਲ ਸਬੰਧਤ ਆਇਤਾਂ ਦਾ ਜ਼ਿਕਰ ਮੁਤਾਸਾਬਿਹਾਤ ਆਇਤਾਂ ਵਿੱਚ ਕਰਦੇ ਹਨ
ਇਸੇ ਤਰ੍ਹਾਂ ਮੁਤਾਕੱਲੀਮੀਨ ਅੱਲ੍ਹਾ ਦੀਆਂ ਇਹਨਾਂ ਸਿਫ਼ਾਤਾਂ ਨੂੰ ਮਜਾਜੀ ਕਰਾਰ ਦਿੰਦੇ ਹਨ, ਅਤੇ ਇਹਨਾਂ ਸਿਫ਼ਾਤਾਂ ਦੀ ਤਾਵੀਲ ਕਰਦੇ ਹੋਏ ਆਖਦੇ ਹਨ ਕਿ ਅੱਲ੍ਹਾ ਦੇ ਹੱਥ ਦਾ ਅਰਥ ਹੈ (ਗਲਬਾ) ਦਬਦਬਾ ਅਤੇ (ਕੁਦਰਤ) ਸ਼ਕਤੀ।

## 4. ਕੁਰਆਨ ਅਤੇ ਹਦੀਸ ਦੀ ਦਲੀਲ ਨੂੰ ਜ਼ੰਨੀ ਅਤੇ ਅਕਲ ਨੂੰ ਕਤਈ ਆਖਦੇ ਹਨ

ਅਹਿਲੇ ਕਲਾਮ, ਨਕਲ (ਮਤਲਬ ਕੁਰਆਨ ਅਤੇ ਹਦੀਸ) ਦੀ ਦਲੀਲ ਨੂੰ ਜ਼ੰਨੀ (ਵਹਿਮ ਭਰਪੂਰ, ਅਟਕਲ ਭਰੀ) ਕਰਾਰ ਦੇ ਕੇ, ਅਤੇ ਅਕਲ ਨੂੰ ਕਤਈ (ਤਰਕਸ਼ੀਲ ਭਰਪੂਰ, ਬਿਨਾਂ ਅਟਕਲ ਦੇ ਵਾਜੇਹ) ਦਲੀਲ ਕਹਿ ਕੇ, ਦੋਹਾਂ ਵਿਚਕਾਰ ਟਕਰਾਅ ਪੈਦਾ ਕਰਦੇ ਹਨ,ਅਤੇ ਫਿਰ ਅੱਲ੍ਹਾ ਦੀਆਂ ਸਿਫ਼ਾਤ ਦੇ ਹਕੀਕੀ ਮਾਅਨੇ (ਅਸਲ ਅਰਥ) ਨੂੰ ਆਪਣੀ ਘਾਟ ਵਾਲੀ ਅਕਲ ਦੀ ਭੇਂਟ ਝੜਾ ਦਿੰਦੇ ਹਨ।

ਅਤੇ ਇਹ ਆਖਦੇ ਹਨ ਕਿ ਅਜਿਹਾ (ਅਕਲ ਨੂੰ ਕੁਰਆਨ-ਹਦੀਸ ਤੋਂ ਉੱਪਰ ਰੱਖਣਾ) ਅਸੀਂ ਇਸ ਲਈ ਕਰਦੇ ਹਾਂ, ਕਿ ਸਭ ਤੋਂ ਪਹਿਲਾਂ ਅਕਲ ਹੀ ਤਾਂ ਸਾਨੂੰ ਨਕਲ ਕੋਲ ਲੇ ਕੇ ਆਈ ਹੈ,ਹੁਣ ਅਸੀਂ ਨਕਲ ਨੂੰ ਅਕਲ ਦੇ ਆਧਾਰ ਦੇ ਹੀ ਪਰਖਾਗੇ, ਅਤੇ (ਕੁਰਆਨ-ਹਦੀਸ) ਵਿੱਚੋਂ ਜੋ ਅਕਲ ਵਿੱਚ ਆ ਜਾਵੇਗਾ ਮੰਨ ਲਵਾਂਗੇ ਅਤੇ ਜੋ ਅਕਲ ਵਿੱਚ ਨਹੀਂ ਆਵੇਗਾ (ਇਸ ਦੂਸਰੀ ਗੱਲ ਬਾਰੇ ਇਹ ਤਿੰਨ ਵਿਚਾਰ ਪੇਸ਼ ਕਰਦੇ ਹਨ)

ਅਗਰ ਅਕਲ ਅਤੇ ਨਕਲ ਵਿੱਚ ਟਕਰਾਵ ਹੋਵੇ, ਤਾਂ ਜਾ ਤਾਂ

1. ਦੋਨਾਂ ਨੂੰ ਛੱਡ ਦਿੱਤਾ ਜਾਵੇ, ਅਤੇ ਆਖਦੇ ਹਨ ਕਿ ਇਹ ਸੰਭਵ ਨਹੀਂ,ਕਿਸੇ ਇੱਕ ਨੂੰ ਤਾਂ ਮੰਨਣਾ ਹੀ ਪਵੇਗਾ
2. ਦੋਨਾਂ ਨੂੰ ਮੰਨ ਲਈਏ, ਅਤੇ ਆਖਦੇ ਹਨ ਕਿ ਇਹ ਵੀ ਸੰਭਵ ਨਹੀਂ, ਕਿਉਂਕਿ ਟਕਰਾਵ ਫਿਰ ਵੀ ਬਾਕੀ ਰਹੇਗਾ
3. ਨਕਲ (ਕੁਰਆਨ-ਹਦੀਸ) ਨੂੰ ਮੰਨ ਲਈਏ ਅਤੇ ਅਕਲ ਨੂੰ ਛੱਡ ਦਈਏ ਅਤੇ ਆਖਦੇ ਹਨ ਕਿ ਇਹ ਵੀ ਸੰਭਵ ਨਹੀਂ,ਕਿਉਂਕਿ ਸਭ ਤੋਂ ਪਹਿਲਾਂ ਅਕਲ ਹੀ ਤਾਂ ਸਾਨੂੰ ਨਕਲ ਕੋਲ ਲੇ ਕੇ ਆਈ ਹੈ
4. ਅਕਲ ਨੂੰ ਮੰਨ ਲਈਏ ਅਤੇ ਨਕਲ ਨੂੰ ਛੱਡ ਦਈਏ, ਅਤੇ ਆਖਦੇ ਹਨ ਕਿ ਇਹ ਵੀ ਸੰਭਵ ਨਹੀਂ, ਕਿਉਂਕਿ ਪਹਿਲਾਂ ਅਕਲ, ਨਕਲ ਦੀ ਤਸਦੀਕ ਕਰ ਚੁੱਕੀ ਹੈ।

ਅਤੇ ਆਖਦੇ ਹਨ ਕਿ ਇੱਕ ਤਰੀਕਾ ਹੋ ਸਕਦਾ ਹੈ ਕਿ ਨਕਲ ਨੂੰ ਅਕਲ ਦੇ ਮੁਤਾਬਿਕ ਢਾਲ ਲਈਏ (ਹਾਲਾਂਕਿ ਅਹਿਲੇ ਸੁੰਨਤ,ਇਹਨਾਂ ਤੋਂ ਬਿਲਕੁਲ ਵਿਪਰੀਤ ਆਪਣੀ ਘਾਟ ਵਾਲੀ ਅਕਲ ਨੂੰ ਨਕਲ ਦੇ ਮੁਤਾਬਿਕ ਢਾਲਦੇ ਹਨ)।

ਅਤੇ ਟਕਰਾਵ ਨੂੰ ਦੂਰ ਕਰਨ ਲਈ

1. ਜਾਂ ਤਾ ਸਿਫ਼ਾਤ ਦਾ ਇਨਕਾਰ ਕਰ ਦਿੱਤਾ ਜਾਵੇ (ਜਿਵੇਂ ਕਿ ਜੱਹਮੀਆਂ ਨੇ ਕੀਤਾ) (ਤਾਂ ਸਿਫ਼ਾਤ ਵਾਲੀਆਂ ਆਇਤਾਂ ਤਾਂ ਫਿਰ ਵੀ ਬਾਕੀ ਰਹਿਣਗੀਆਂ)
2. ਜਾਂ ਇਹਨਾਂ ਦੀ ਅਕਲ ਦੇ ਮੁਤਾਬਿਕ ਤਾਵੀਲ (ਗਲਤ ਵਿਆਖਿਆ) ਕਰ ਦਿੱਤੀ ਜਾਵੇ (ਜਿਵੇਂ ਕਿ ਅਸ਼ਅਰੀ, ਮਾਤੁਰਿਦੀ ਵਗੈਰਾ ਨੇ ਕੀਤੀ ਹੈ) (ਤਾਂ ਇਸ ਤਰ੍ਹਾਂ ਅਕਲ, ਨਕਲ ਦੇ ਉੱਪਰ ਅਧਿਕਾਰੀ ਰਹੇਗੀ)
3. ਜਾਂ ਫਿਰ ਤਫ਼ਵੀਜ ਕਰ ਦਿੱਤੀ ਜਾਵੇ। (ਇਹ ਵੀ ਇਨਕਾਰ ਦੇ ਬਰਾਬਰ ਦੀ ਗੁੰਮਰਾਹੀ ਹੈ)
ਇਸ ਤਰ੍ਹਾਂ ਲੋਜਿਕ, ਫਿਲੋਸਫ਼ੀ, ਅਤੇ ਮੰਤਿਕ ਨਾਲ ਭਰਪੂਰ ਗੱਲਾਂ ਕਰਦੇ ਹੋਏ ਇਹ ਲੋਕ ਫਹਮ ਏ ਸਲਫ਼ (ਸਲਫ਼ ਤੋਂ ਭਾਵ- ਸਹਾਬਾ, ਤਾਬੀਈਨ, ਤਬਾ-ਤਾਬੀਈਨ ਨੇ ਜਿਸ ਤਰੀਕੇ ਨਾਲ ਕੁਰਆਨ ਹਦੀਸ ਨੂੰ ਅੱਲ੍ਹਾ ਤਾਅਲਾ ਅਤੇ ਉਸਦੇ ਰਸੂਲ ਦੀ ਮੰਨਸ਼ਾ ਦੇ ਮੁਤਾਬਿਕ ਸਮਝਿਆ) ਨੂੰ ਛੱਡ ਕੇ,ਆਪਣੀ (ਐਬ-ਘਾਟ ਅਤੇ ਨਕਸ ਨਾਲ ਭਰਪੂਰ) ਅਕਲ ਨੂੰ ਨਕਲ ਉੱਤੇ ਹਾਕਿਮ ਬਣਾ ਲੈਂਦੇ ਹਨ । ਅਤੇ ਵਹੀ (ਕੁਰਆਨ-ਹਦੀਸ) ਦੇ ਚਾਨਣ ਨੂੰ ਛੱਡ ਕੇ, ਐਬ-ਘਾਟ ਅਤੇ ਨਕਸ ਨਾਲ ਭਰਪੂਰ ਅਕਲ ਦੀਆਂ ਹਨੇਰੀਆਂ ਵਾਦੀਆਂ ਵਿੱਚ ਭਟਕਦੇ ਰਹਿੰਦੇ ਹਨ । ਅਤੇ ਸਾਰੀ ਜਿੰਦਗੀ ਸਿਰਫ਼ ਇਹੀ ਨਹੀਂ ਸਮਝ ਪਾਉਂਦੇ ਕੀ ਉਹ ਕਿਸ ਇਲਾਹ ਦੀ ਇਬਾਦਤ ਕਰ ਰਹੇ ਹਨ ।

ਹਾਲਾਂਕਿ ਅੱਲ੍ਹਾ ਦੀਆਂ ਸਿਫ਼ਾਤ (ਗੁਣਾਂ) ਦੀ ਤਾਵੀਲ (ਤਫ਼ਵੀਜ, ਤਾਤੀਲ) ਅਸਲ ਵਿੱਚ ਕੁਰਆਨ , ਹਦੀਸ, ਸਲਫ਼ ਏ ਸਾਲਿਹੀਨ ਦੇ ਇੱਜਮਾ (ਇਕੱਠ) ਅਤੇ ਫਿਤਰਤ ਦੇ ਖਿਲਾਫ (ਉਲਟ) ਹੈ।

## ਮੁਤਾਕੱਲੀਮੀਨ ਦੁਆਰਾ ਕੀਤੀਆਂ ਗਈਆਂ ਤਾਵੀਲਾਂ ਦੀਆਂ ਮਿਸਾਲਾਂ

### 1. ਅੱਲ੍ਹਾ ਤਾਅਲਾ ਦੇ ਕਲਾਮ ਬਾਰੇ ਤਾਵੀਲ

ਅੱਲ੍ਹਾ ਤਾਅਲਾ ਦੀ ਇੱਕ ਸਿਫ਼ਾਤ (ਗੁਣ) "(ਕਲਾਮ) ਬੋਲਣਾ" ਹੈ। ਅਹਿਲੇ ਸੁੰਨਤ ਕਹਿੰਦੇ ਹਨ ਕਿ ਅੱਲ੍ਹਾ ਤਾਅਲਾ ਸੌਤ ਅਤੇ ਹੁਰੂਫ਼ (ਆਵਾਜ਼ ਅਤੇ ਅੱਖਰਾਂ) ਨਾਲ ਕਲਾਮ ਕਰਦਾ ਹੈ (ਬੋਲਦਾ ਹੈ) (ਮਤਲਬ ਜਦ ਉਹ ਕਲਾਮ ਕਰਦਾ ਹੈ ਤਾਂ ਉਹ ਕਲਾਮ ਬਾ-ਅਵਾਜ ਅਤੇ ਬਾ-ਅਲਫਾਜ ਹੁੰਦਾ ਹੈ ਅਤੇ ਜਿਸਦੇ ਨਾਲ ਅੱਲ੍ਹਾ ਤਾਅਲਾ ਕਲਾਮ ਕਰਦੇ ਹਨ ਉਸਨੂੰ ਸੁਣਾਈ ਦਿੰਦਾ ਹੈ)

ਪਵਿੱਤਰ ਕੁਰਆਨ ਵੀ ਅੱਲ੍ਹਾ ਦਾ ਕਲਾਮ ਹੈ, ਜਿਸ ਨੂੰ ਅੱਲ੍ਹਾ ਨੇ ਆਵਾਜ਼ ਅਤੇ ਹੁਰੂਫ਼ (ਅੱਖਰਾਂ) ਨਾਲ ਉਚਾਰਿਆ ਹੈ।

ਜਦੋਂ ਕਿ ਮੁਤਾਕੱਲੀਮੀਨ ਦਾ ਕਹਿਣਾ ਹੈ ਕਿ ਅੱਲ੍ਹਾ ਨੇ ਪਵਿੱਤਰ ਕੁਰਆਨ ਨੂੰ ਸੌਤ ਅਤੇ ਹੁਰੂਫ਼ ਤੋਂ ਬਿਨਾਂ ਕਲਾਮ ਕੀਤਾ ਹੈ,ਅਤੇ ਆਖਦੇ ਹਨ ਕਿ ਜੇਕਰ ਉਹ ਧੁਨੀ ਅਤੇ ਅੱਖਰਾਂ ਨਾਲ ਬੋਲਣਾ ਮੰਨਦੇ ਹਨ ਤਾਂ ਇਹ ਮੱਖਲੂਕ ਨਾਲ ਸਮਾਨਤਾ ਹੋਵੇਗੀ, ਇਸ ਲਈ ਉਹ ਇਹ ਮੰਨਦੇ ਹਨ ਕਿ ਪਵਿੱਤਰ ਕੁਰਆਨ ਦੇ ਅਲਫਾਜ ਅੱਲ੍ਹਾ ਤਾਅਲਾ ਦੇ (ਤਲੱਫੁਜ) ਉਚਾਰਨ ਕਰਦਾ ਨਹੀਂ ਹਨ।

ਦੂਜੇ ਸ਼ਬਦਾਂ ਵਿਚ, ਇਸਦਾ ਮਤਲਬ ਇਹ ਹੈ ਕਿ ਜਿਬਰਾਈਲ ਨੇ ਕੁਰਆਨ ਨੂੰ ਅੱਲ੍ਹਾ ਤੋਂ ਸੌਤ ਅਤੇ ਹੁਰੂਫ਼ ਨਾਲ ਨਹੀਂ ਸੁਣਿਆ, ਇਸ ਲਈ ਉਹ ਕੁਰਆਨ ਦੀ ਕਿਰਅਤ ਨੂੰ ਫ਼ਾਰਸੀ ਭਾਸ਼ਾ ਵਿਚ ਪੜ੍ਹਨਾ ਵੀ ਜਾਇਜ਼ ਸਮਝਦੇ ਹਨ, ਇਹ ਸਲਫ਼ ਦੀ ਸਹਿਮਤੀ ਦੇ ਵਿਰੁੱਧ ਹੈ (ਇਹ ਸਲਫ਼ ਦੇ ਇੱਜਮਾ ਦੇ ਖਿਲਾਫ ਹੈ)।

## 2. ਅੱਲ੍ਹਾ ਤਾਅਲਾ ਦੇ ਨੁਜ਼ੂਲ ਬਾਰੇ ਤਾਵੀਲ

ਅਹਿਲੇ ਸੁੰਨਤ ਦੇ ਅਨੁਸਾਰ, ਅੱਲ੍ਹਾ ਦਾ ਨੁਜ਼ੂਲ ਕਰਨਾ ਸਾਬਿਤ ਹੈ, ਅਤੇ ਇਸਦੀ (ਕੈਫ਼ੀਅਤ) ਸਥਿਤੀ ਨੂੰ ਸਿਰਫ਼ ਅੱਲ੍ਹਾ ਜਾਣਦਾ ਹੈ। ਅਹਿਲੇ ਕਲਾਮ ਇਸ ਸਿਫ਼ਾਤ ਵਿੱਚ ਵੀ ਤਾਵੀਲ ਕਰਦੇ ਹਨ, ਅਤੇ ਅੱਲ੍ਹਾ ਦੇ ਨੁਜ਼ੂਲ ਤੋਂ ਮੁਰਾਦ ,ਉਸਦੀ ਖਾਸ ਰਹਿਮਤ ਦਾ ਨੁਜ਼ੂਲ, ਜਾਂ ਫਰਿਸਤਿਆਂ ਦਾ ਨੁਜ਼ੂਲ ਜਾਂ ਅਮਰ (ਅੱਲ੍ਹਾ ਦੇ ਹੁਕਮ) ਦਾ ਨੁਜ਼ੂਲ ਲੈਂਦੇ ਹਨ । ਇਹ ਵੀ ਸਲਫ਼ ਦੀ ਮੁਖਾਲਿਫ਼ਤ (ਵਿਰੋਧਤਾ) ਹੈ

## 3. ਅੱਲ੍ਹਾ ਤਾਅਲਾ ਦੇ ਅਰਸ਼ ਤੇ ਮੁਸਤਵੀ ਹੋਣ ਬਾਰੇ ਤਾਵੀਲ

ਇਸੇ ਤਰ੍ਹਾਂ ਅੱਲ੍ਹਾ ਤਾਅਲਾ ਦਾ ਅਰਸ਼ ਤੇ ਮੁਸਤਵੀ ਹੋਣਾ ਵੀ ਕੁਰਆਨ,ਬਹੁਤ ਸਾਰੀਆਂ ਮੁਤਵਾਤਿਰ ਹਦੀਸਾਂ, ਉੱਮਤ ਦੇ ਇੱਜਮਾ (ਸਹਿਮਤੀ) ਅਤੇ ਫਿਤਰਤ ਦੁਆਰਾ ਸਾਬਤ ਹੈ।

ਅਹਿਲੇ ਸੁੰਨਤ ਦਾ ਇਹੀ ਅਕੀਦਾ ਹੈ। ਉਹ ਇਸਦੀ ਤਾਵੀਲ (ਗਲਤ ਵਿਆਖਿਆ) ਨਹੀਂ ਕਰਦੇ ਅਤੇ ਇਸਦੀ (ਕੈਫ਼ੀਅਤ) ਸਥਿਤੀ ਦਾ ਇਲਮ ਅੱਲ੍ਹਾ ਦੇ ਸਪੁਰਦ ਕਰਦੇ ਹਨ।

ਅੱਲ੍ਹਾ ਤਾਅਲਾ ਨੇ ਇਸ ਬਾਰੇ ਜਾਣਕਾਰੀ ਦਿੱਤੀ ਹੈ ਕਿ ਉਹ ਅਰਸ਼ 'ਤੇ ਹੈ,ਅਹਿਲੇ ਸੁੰਨਤ ਇਸ 'ਤੇ ਇਮਾਨ ਰੱਖਦੇ ਹਨ, ਜਿਵੇਂ ਕਿ ਅੱਲ੍ਹਾ ਤਾਅਲਾ ਦੀ ਮਹਿਮਾ ਦੇ ਯੋਗ ਹੈ। ਜਦੋਂ ਕਿ ਮੁਤਾਕੱਲੀਮੀਨ ਮੰਨਦੇ ਹਨ ਕਿ ਅੱਲ੍ਹਾ ਹਰ ਥਾਂ ਮੌਜੂਦ ਹੈ।

ਅੱਲ੍ਹਾ ਤਾਅਲਾ ਦੀ ਜਾਤ ਅਤੇ ਸਿਫ਼ਾਤ (ਗੁਣ) ਇੱਕੋ ਗੱਲ ਹਨ, ਜਦੋਂ ਲੋਕ ਅੱਲ੍ਹਾ ਤਾਅਲਾ ਦੀ ਜਾਤ ਦਾ ਗਿਆਨ ਪ੍ਰਾਪਤ ਕਰ ਸਕਦੇ ਹਨ, (ਅੱਲ੍ਹਾ ਤਾਅਲਾ ਦੀ ਜਾਤ ਦੀ ਮਾਰਫ਼ਤ ਹਾਸਿਲ ਕਰ ਸਕਦੇ ਹਨ) ਤਾਂ ਅੱਲ੍ਹਾ ਦੀ ਸਿਫ਼ਾਤ (ਗੁਣਾਂ) ਦੇ ਗਿਆਨ ਦੀ ਚਿੰਤਾ ਕਿਉਂ? (ਤਾਂ ਅੱਲ੍ਹਾ ਦੀ ਸਿਫ਼ਾਤ (ਗੁਣਾਂ) ਦੀ ਮਾਰਫ਼ਤ ਹਾਸਿਲ ਕਿਓਂ ਨਹੀਂ ਕਰ ਸਕਦੇ)

ਅਸਲ ਵਿੱਚ ਇਹ ਅਕੀਦਾ ਤੌਹੀਦ ਤੋਂ ਭਟਕਣਾ ਹੈ, ਜਦੋਂ ਤਾਵੀਲ (ਆਮ ਆਵਾਮ) ਜਨਤਾ ਲਈ ਕੀਤੀ ਹੈ ਤਾਂ ਇਹਨਾਂ ਦੇ ਉੱਲਮ ਇਸ ਤਾਵੀਲ ਨੂੰ ਆਪਣਾ ਦੀਨ ਕਿਉਂ ਬਣਾਉਂਦੇ ਹਨ? ਅਤੇ ਸਲਫ਼ ਏ ਸਾਲੀਹੀਨ ਤੇ ਇਤਰਾਜ਼ ਕਿਉਂ ਕਰਦੇ ਹਨ?

ਦੂਸਰਾ ਇਹ ਹੈ ਕਿ ਸਲਫ਼-ਏ-ਸਾਲੀਹੀਨ ਵਿਚ ਵੀ ਤਾਂ ਆਮ ਆਵਾਮ (ਆਮ ਲੋਕ) ਸਨ, ਜਦੋਂ ਉਨ੍ਹਾਂ ਨੇ ਗੁਣਾਂ ਦੀ ਤਾਵੀਲ (ਗਲਤ ਵਿਆਖਿਆ) ਨਹੀਂ ਕੀਤੀ ਅਤੇ ਉਨ੍ਹਾਂ ਨੂੰ ਅਸਲ (ਜਾਹਿਰੀ) ਅਤੇ ਪ੍ਰਤੱਖ (ਹਕੀਕੀ) ਅਰਥਾਂ ਤੋਂ ਨਹੀਂ ਫੇਰਿਆ ਤਾਂ ਬਾਅਦ ਵਾਲੇ ਨੂੰ ਕੋਈ ਅਧਿਕਾਰ ਨਹੀਂ ਕਿ ਉਹ ਅੱਲ੍ਹਾ ਦੇ ਗੁਣਾਂ ਵਿੱਚ ਸਲਫ਼-ਏ-ਸਾਲੀਹੀਨ ਦੇ ਵਿਰੁੱਧ ਹੋ ਕੇ ਤਾਵੀਲ ਕਰਨ। ਅੱਜ ਵੀ ਅਹਲੇ ਸੁੰਨਤ ਵੱਲ ਜਮਾਤ ਦੇ ਆਮ ਲੋਕਾਂ ਨੂੰ ਅੱਲ੍ਹਾ ਦੇ ਗੁਣਾਂ ਦੇ ਸਹੀ ਅਰਥਾਂ ਨੂੰ ਸਮਝਣ ਵਿੱਚ ਕੋਈ ਮੁਸ਼ਕਲ ਨਹੀਂ ਆਉਂਦੀ, ਸਗੋਂ ਉਹਨਾਂ ਲਈ ਉਸੇ ਸਹੀ ਅਰਥ ਨੂੰ ਸਮਝਣ ਵਿੱਚ ਆਸਾਨੀ ਹੁੰਦੀ ਹੈ, ਜੋ ਕਿ ਸਲਫ਼ ਦੁਆਰਾ ਅਪਣਾਇਆ ਗਿਆ ਸੀ।

ਤਾਵੀਲ ਤੋਂ ਇੱਕ ਵੱਡਾ ਖ਼ਤਰਾ ਇਹ ਹੈ ਕਿ ਇਹ ਲੋਕ ਅੱਲ੍ਹਾ ਦੇ ਗੁਣਾਂ ਵਿੱਚ ਗੁੰਮਰਾਹ ਹੋ ਗਏ,ਅਤੇ ਅਹਿਲੇ ਸੁੰਨਤ ਦੇ ਰਾਹ-ਤਰੀਕੇ (ਮਨਹਜ) ਤੋਂ ਭਟਕ ਗਏ,

ਇਸ ਤਰ੍ਹਾਂ ਇਹ ਤਾਵੀਲ ਕਰਨ ਵਾਲੇ ਵੀ, ਜਹਮੀਆ, ਮਫ਼ਵੱਜਾ (ਤਫ਼ਵੀਜ ਕਰਨ ਵਾਲੇ), ਮੁਤਾਜ਼ੀਲਾਹ, ਅਸ਼ਅਰੀ, ਮਾਤੁਰਿਦੀ, ਮੁਅੱਤਿਲਾ, ਮੁਮੱਸਿਲਾ,ਕੈਫ਼ੀਅਤ ਬਿਆਨ ਕਰਨ ਵਾਲੇ, ਅਤੇ ਮੁਸ਼ੱਬਿਹਾ, ਵਰਗੀਆਂ ਗੁੰਮਰਾਹ ਸੰਪਰਦਾਵਾਂ ਦੇ ਹਮ ਅਕੀਦਾ ਬਣ ਗਏ।
ਅੱਲ੍ਹਾ ਤਾਅਲਾ ਦੇ ਗੁਣਾਂ ਨੂੰ ਅਸਲ (ਜਾਹਿਰੀ) ਅਤੇ ਪ੍ਰਤੱਖ (ਹਕੀਕੀ) ਅਰਥਾਂ ਵਿਚ ਮੰਨਣਾ ਵੀ ਇਬਾਦਤ ਹੈ, ਅਤੇ ਜੋ ਗੁਣਾ (ਸਿਫ਼ਾਤ) ਦੀ ਤਾਵੀਲ ਕਰਦਾ ਹੈ,ਤਾਂ ਉਹ ਅਸਲ ਵਿੱਚ ਅੱਲ੍ਹਾ ਤਾਅਲਾ ਦੀ ਇਬਾਦਤ ਤੋਂ ਇਨਕਾਰ ਕਰ ਰਿਹਾ ਹੈ

## ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਬਾਰੇ ਕੁੱਝ ਅਹਿਮ ਉਸੂਲ

ਨਾਮਾਂ ਦੀ ਤਰ੍ਹਾਂ ਸਿਫ਼ਾਤ ਵੀ ਤੌਂਕੀਫ਼ੀ ਹਨ ਅਸੀਂ ਆਪਣੀ ਅਕਲ ਜਾਂ ਗੁਮਾਨ ਨਾਲ ਅੱਲ੍ਹਾ ਤਾਅਲਾ ਲਈ ਕੋਈ ਸਿਫ਼ਾਤ ਨਹੀਂ ਘੜ ਸਕਦੇ,ਸਾਨੂੰ ਸਿਰਫ਼ ਉਹੀ ਸਿਫ਼ਾਤਾਂ ਦਾ ਇਲਮ ਹੈ ਜੋ ਵਹੀ ਰਾਹੀਂ,ਖੁਦ ਅੱਲ੍ਹਾ ਤਾਅਲਾ ਨੇ ਸਾਨੂੰ ਦੱਸੀਆਂ ਹਨ। ਅਤੇ ਉਹਨਾਂ ਉੱਪਰ ਅਸੀਂ ਉਸੇ ਤਰ੍ਹਾਂ ਇਮਾਨ ਲਿਆਉਣਾ ਹੈ ਜਿਵੇਂ ਸਲਫ਼ ਏ ਸਾਲਿਹੀਨ ਲਿਆਏ,ਬਿਨਾਂ ਕਿਸੇ ਤਾਤੀਲ,ਤਾਵੀਲ (ਬਾ-ਮਾਅਨਾ ਤਹਰੀਫ਼), ਤਮਸੀਲ,ਅਤੇ ਬਿਨਾਂ ਕੋਈ ਕੈਫ਼ੀਅਤ ਬਿਆਨ ਕੀਤੇ।
(ਤਾਤੀਲ, ਤਾਵੀਲ, ਤਮਸੀਲ ਅਤੇ ਕੈਫ਼ੀਅਤ ਬਾਰੇ ਜਿਆਦਾ ਜਾਣਕਾਰੀ ਲਈ ਦੇਖੋ ਤੌਹੀਦ ਅਸਮਾਂ ਵ ਸਿਫ਼ਾਤ ਕਿਸਤ 1 ਪ 41-43)

1. ਅੱਲ੍ਹਾ ਤਾਅਲਾ ਦੇ ਅਸਮਾਂ ਏ ਹੁਸਨਾਂ ਤੋਂ ਸਿਫ਼ਾਤ ਸਾਬਿਤ ਹੋ ਜਾਂਦੀ ਹੈ, ਪਰ ਸਿਫ਼ਾਤ ਤੋਂ ਅੱਲ੍ਹਾ ਤਾਅਲਾ ਦੇ ਨਾਮ ਨਹੀਂ ਬਣਾਏ ਜਾ ਸਕਦੇ।
ਉਦਾਹਰਨ ਲਈ ਅੱਲ੍ਹਾ ਤਾਅਲਾ ਦੇ ਮਹਾਨ ਨਾਮਾਂ ਰਹੀਮ, ਕਾਦਿਰ, ਅਤੇ ਅਜ਼ੀਮ ਤੋਂ ਰਹਿਮਤ (ਦਇਆ), ਕੁਦਰਤ (ਸ਼ਕਤੀ) ਅਤੇ ਅਜਮਤ (ਮਹਿਮਾ) ਇਹ ਸਿਫ਼ਾਤ ਸਾਬਿਤ ਹੁੰਦੀਆਂ ਹਨ, ਪਰ ਅਸੀਂ ਉਸਦੀਆਂ ਸਿਫ਼ਾਤ ਇਰਾਦਾ ਅਤੇ ਮਕਰ ਤੋਂ ਅੱਲ੍ਹਾ ਤਾਅਲਾ ਦੇ ਨਾਮ ਅਲ-ਮੁਰੀਦ ਅਤੇ ਅਲ ਮਾਕਿਰ ਨਹੀਂ ਬਣਾ ਸਕਦੇ ਹਾਂ।

2. ਇਸੇ ਤਰ੍ਹਾਂ ਅੱਲ੍ਹਾ ਤਾਅਲਾ ਦੇ ਕਿਸੇ ਅਫਆਲ (ਕੰਮ) ਤੋਂ ਉਸਦਾ ਕੋਈ ਨਾਮ ਨਹੀਂ ਬਣਾਇਆ ਜਾ ਸਕਦਾ। ਉਦਾਹਰਨ ਲਈ ਅਸੀਂ ਅੱਲ੍ਹਾ ਤਾਅਲਾ ਦੇ ਅਫ਼ਆਲ ਮੁਹੱਬਤ, ਕਰਾਹਤ, ਅਤੇ ਗਜਬ ਤੋਂ ਉਸਦੇ ਨਾਮ (ਅਲ ਮੁਹਿੱਬ, ਅਲ ਮਕਰੂ ,ਅਲ ਮਗਜੂਬ) ਨਹੀਂ ਬਣਾ ਸਕਦੇ, ਪਰ ਇਹਨਾਂ ਅਫ਼ਆਲ (ਕੰਮਾਂ) ਤੋਂ ਉਸਦੀਆਂ ਸਿਫ਼ਾਤ ਮੁਹੱਬਤ,ਕਰਾਹਤ, ਅਤੇ ਗਜਬ ਸਾਬਿਤ ਹੋ ਜਾਣਗੀਆਂ।
ਇਸ ਲਈ ਅਹਿਲੇ ਇਲਮ ਨੇ ਕਿਹਾ ਹੈ ਕੇ ਸਿਫ਼ਾਤ ਦਾ ਦਾਇਰਾ ਨਾਮਾਂ ਤੋਂ ਵੱਡਾ ਹੈ।
(ਇਬਨੇ ਕੱਯਿਮ ਮਦਾਰਿਜ ਅਸ-ਸਾਲੀਕੀਨ: 415/3)

ਸਿਫ਼ਾਤ ਮਕਰ ਅਤੇ ਅਜਿਹੀਆਂ ਹੋਰ ਸਿਫ਼ਾਤਾਂ ਬਾਰੇ ਇੱਕ ਅਹਿਮ ਉਸੂਲ
ਇਹ ਵੀ ਖ਼ਿਆਲ ਰੱਖਿਆ ਜਾਵੇ
ਕੇ ਕੁੱਝ ਸਿਫ਼ਾਤ ਅਜਿਹੀਆਂ ਹੁੰਦੀਆਂ ਹਨ ਕੇ ਇੱਕ ਹਾਲਤ ਵਿੱਚ ਸਿਫ਼ਤ ਏ ਕਮਾਲ
ਅਤੇ ਕਿਸੇ ਦੂਸਰੀ ਹਾਲਤ ਵਿੱਚ ਨਕਸ ਹੁੰਦੀਆਂ ਹਨ
ਤਾਂ ਅਜਿਹੀਆਂ ਸਿਫ਼ਾਤ ਨਾਂ ਤਾਂ ਮੁਤਲਕ ਤੌਰ ਤੇ ਸਾਬਿਤ ਕੀਤੀਆਂ ਜਾਣਗੀਆਂ ਅਤੇ
ਨਾਂ ਹੀ ਮੁਤਲਕ ਤੌਰ ਤੇ ਨਫ਼ੀ ਕੀਤੀ ਜਾਵੇਗੀ
ਬਲਕਿ ਇਹਨਾਂ ਵਿੱਚ ਤਫ਼ਸੀਲ ਜਰੂਰੀ ਹੁੰਦੀ ਹੈ
ਜਿਸ ਸੂਰਤ ਵਿੱਚ ਉਹ ਕਮਾਲ ਹੋਵੇਗੀ ਸਾਬਿਤ ਕੀਤੀ ਜਾਵੇਗੀ
ਜਿਸ ਵਿੱਚ ਨਕਸ ਉਸ ਸੂਰਤ ਦੀ ਨਫ਼ੀ ਕੀਤੀ ਜਾਵੇਗੀ

ਜਿਵੇਂ  ਕੇ ਮਕਰ
ਜਦੋਂ ਇਹਨਾਂ ਦਾ ਇਸਤਿਮਾਲ ਕਿਸੇ ਨਾਲ ਮੁਕਾਬਲੇ ਵਿੱਚ ਹੋਵੇ ਤਾਂ ਕਮਾਲ ਸਾਬਿਤ ਹੋਣਗੀਆਂ
ਬਿਨਾ ਮੁਕਾਬਲੇ ਦੇ ਇਹਨਾਂ ਦਾ ਇਸਬਾਤ ਜਾਇਜ ਨਹੀਂ

ਅਤੇ ਇਸ ਘਟਨਾ ਦਾ ਵੀ ਜ਼ਿਕਰ ਕਰੋ! ਜਦੋਂ ਕਿ ਕਾਫ਼ਿਰ ਲੋਕ ਤੁਹਾਡੇ ਵਿਰੁੱਧ ਸਾਜ਼ਿਸ਼ ਰਚ ਰਹੇ ਸਨ ਕਿ ਤੁਹਾਨੂੰ ਕੈਦ ਕਰਨ, ਜਾਂ ਤੁਹਾਨੂੰ ਮਾਰ ਦੇਣ, ਜਾਂ ਤੁਹਾਨੂੰ ਦੇਸ਼ ਨਿਕਾਲਾ ਦੇਣ  ਅਤੇ ਉਹ ਆਪਣੀ ਸਾਜ਼ਿਸ਼ ਰਚ ਰਹੇ ਸਨ, ਅਤੇ ਅੱਲ੍ਹਾ ਆਪਣੀ ਤਦਬੀਰ ਰਚ ਰਿਹਾ ਸੀ, ਅਤੇ ਸਭ ਤੋਂ ਵੱਧ ਮੁਸਤਹਕਮ ਤਦਬੀਰ ਵਾਲਾ ਅੱਲ੍ਹਾ ਤਾਅਲਾ ਹੀ ਹੈ।
8:30
ਜਿਵੇ ਮਕਰ ਤੋਂ ਅਲ ਮਾਕਿਰ ਨਹੀਂ ਕਿਹਾ ਜਾਵੇਗਾ (8:30)
ਇੰਤਕਾਮ ਲੈਣ ਤੋਂ ਅਲ ਮੁਨ-ਤਕੀਮ ਨਹੀਂ ਕਿਹਾ ਜਾਵੇਗਾ (32:22)
ਅਦ ਦਹਰ (ਸਮਾਂ) ਨਹੀਂ ਕਿਹਾ ਜਾਵੇਗਾ (ਸਹੀ ਅਲ-ਬੁਖਾਰੀ 6181)
ਹਰ ਸਿਫ਼ਾਤ ਤੋਂ ਅੱਲਾਹ ਸੁਬਹਾਨਾ ਵ ਤਾਅਲਾ ਦਾ ਨਾਮ ਨਹੀਂ ਬਣਾਇਆ ਜਾਂਦਾ

ਅਬੂ ਹੁਰੈਰਾ ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ ﷺ ਨੇ ਕਿਹਾ ਕੇ "ਅੱਲ੍ਹਾ ਨੇ ਕਿਹਾ, "ਆਦਮ ਦੀ ਔਲਾਦ
الدَّهْرَ
(ਸਮੇਂ) ਨੂੰ ਗਾਲਾਂ ਕੱਢਦੀ ਹੈ, ਅਤੇ ਮੈਂ ਦਹਰ ਹਾਂ , ਮੇਰੇ ਹੱਥਾਂ ਵਿੱਚ ਰਾਤ ਅਤੇ ਦਿਨ ਹਨ." !
ਸਹੀ ਬੁਖਾਰੀ 6181

3. ਅਸਮਾਂ ਏ ਹੁਸਨਾਂ ਅਤੇ ਅੱਲ੍ਹਾ ਤਾਅਲਾ ਦੀ ਸਿਫ਼ਾਤ (ਗੁਣਾਂ) ਤੋਂ ਪਨਾਹ (ਸ਼ਰਨ) ਵੀ ਲਿੱਤੀ ਜਾ ਸਕਦੀ ਹੈ ਅਤੇ ਉਨ੍ਹਾਂ ਦੀ ਸਹੁੰ ਵੀ ਖਾਦੀ ਜਾ ਸਕਦੀ ਹੈ, ਇਸ ਮਾਮਲੇ ਵਿੱਚ ਨਾਮ ਅਤੇ ਸਿਫ਼ਾਤ ਦਾ ਮਾਮਲਾ ਇੱਕੋ ਜਿਹਾ ਹੈ,
ਮਗਰ ਬੰਦਗੀ ਅਤੇ ਦੁਆ ਵਿੱਚ ਇਹ ਮਾਮਲਾ ਅਲੱਗ-ਅਲੱਗ ਹੈ, ਇਸ ਲਈ ਕਿ ਅਸਮਾਂ ਏ ਹੁਸਨਾਂ ਤੋਂ ਬੰਦਗੀ ਦਾ ਇੱਜਹਾਰ ਕਿਤਾ ਜਾਂਦਾ ਹੈ, ਇਸ ਲਈ ਅਸੀਂ ਆਪਣੇ ਨਾਮ ਅਬਦੁਲ ਕਰੀਮ, ਅਬਦੁਲ ਰਹਿਮਾਨ ਅਤੇ ਅਬਦੁਲ ਅਜ਼ੀਜ਼ ਰੱਖ ਸਕਦੇ ਹਾਂ,
ਪਰ ਅਬਦੁਲ ਕਰਮ , ਅਬਦੁਲ ਰਹਿਮਤ, ਅਬਦੁਲ ਇੱਜ਼ਤ ਨਾਮ ਰੱਖਣੇ ਜਾਇਜ ਨਹੀਂ ਹਨ (ਰੱਖਣ ਦੀ ਇਜਾਜ਼ਤ ਨਹੀਂ ਹੈ।)
ਇਸੇ ਤਰ੍ਹਾਂ ਅਸਮਾਂ ਏ ਹੁਸਨਾਂ ਰਾਹੀਂ ਦੁਆ ਮੰਗੀ ਜਾ ਸਕਦੀ ਹੈ,ਜਿਵੇਂ ਕਿ ਹੇ ਰਹੀਮ ! ਸਾਡੇ ਉੱਤੇ ਰਹਿਮ ਕਰ, ਹੇ ਕਰੀਮ ! ਸਾਡੇ ਉੱਤੇ ਕਰਮ ਕਰ, ਹੇ ਲਤੀਫ਼ ! ਸਾਡੇ ਉੱਤੇ ਲੁਤਫ਼ ਫਰਮਾ।

ਪਰ ਅਸੀਂ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਨੂੰ ਪੁਕਾਰ ਨਹੀਂ ਸਕਦੇ,ਜਿਵੇਂ
ਕਿ ਹੇ ਅੱਲ੍ਹਾ ਦੇ ਕਰਮ !, ਜਾਂ ਹੇ ਅੱਲ੍ਹਾ ਦੇ ਲੁਤਫ ! ਨਹੀਂ ਕਿਹਾ ਜਾ ਸਕਦਾ ਹੈ।
ਇਸ ਦਾ ਕਾਰਨ ਇਹ ਹੈ ਕਿ ਸਿਫ਼ਾਤ ਕਦੇ ਮੌਸੂਫ਼ ਨਹੀਂ ਹੁੰਦੀ।
ਅੱਲ੍ਹਾ ਦੀ ਰਹਿਮਤ ਅੱਲ੍ਹਾ ਨਹੀਂ, ਸਗੋਂ ਅੱਲ੍ਹਾ ਦੀ ਸਿਫ਼ਾਤ ਹੈ।
ਇਸੇ ਤਰ੍ਹਾਂ ਇੱਜ਼ਤ ਅਤੇ ਹੋਰ ਸਿਫ਼ਾਤਾਂ ਦਾ ਮਾਮਲਾ ਹੈ ਕਿ ਇਹ ਅੱਲ੍ਹਾ ਦੀਆਂ ਸਿਫ਼ਾਤ ਹਨ ,ਐਨ ਅੱਲ੍ਹਾ ਨਹੀਂ।

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ:
ਉਹ ਮੇਰੀ ਹੀ ਇਬਾਦਤ ਕਰਨਗੇ, ਅਤੇ ਮੇਰੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਕਰਨਗੇ।
(ਅਲ-ਨੂਰ: 55)
ਤੁਹਾਡੇ ਰੱਬ ਨੇ ਕਿਹਾ: ਮੈਨੂੰ ਪੁਕਾਰੋ, ਮੈਂ ਤੁਹਾਡੀ ਦੁਆ ਸਵੀਕਾਰ ਕਰਾਂਗਾ।
(ਗਾਫ਼ਿਰ: 60)
(ਫਤਾਵਾ ਸ਼ੇਖ ਇਬਨੇ ਉਥੈਮੀਨ: 26/1, ਬਾ ਤਰਤੀਬ ਅਸ਼ਰਫ਼ ਅਬਦੁਲ ਮਕਸੂਦ)

4. ਜੋ ਸਿਫ਼ਾਤ ਅੱਲ੍ਹਾ ਤਾਅਲਾ ਨੇ ਖੁਦ ਲਈ ਪਵਿੱਤਰ ਕੁਰਆਨ ਜਾਂ ਉਸਦੇ ਰਸੂਲ ਨੇ ਆਪਣੇ ਫਰਮਾਨ (ਹਦੀਸ) ਵਿੱਚ ਅੱਲ੍ਹਾ ਲਈ ਸਾਬਿਤ ਕੀਤੀਆਂ ਹਨ ,ਉਹਨਾਂ ਸਾਰੀਆਂ ਸਿਫ਼ਾਤਾਂ ਨੂੰ ਬਿਨਾਂ ਕਿਸੇ
ਤਹਰੀਫ਼
ਤਮਸੀਲ
ਤਕਯੀਫ
ਤਾਤੀਲ ਦੇ ਮੰਨਣਾ ਜਰੂਰੀ ਹੈ (ਪੁਸ਼ਟੀ ਕਰਨਾ ਜਰੂਰੀ ਹੈ)।

(ਅਕੀਦਾ ਸਲਫ ਵ ਅਸਹਾਬੁਲ ਹਦੀਸ ਸਾਬੂਨੀ ਪੰਨਾ 4, ਇਬਨੇ ਤੈਮੀਆ ਦੁਆਰਾ ਮਜਮੂਆ  ਅਲ-ਫਤਾਵਾ (3/3, 182/4, 26/5, 38/6, 515/6)

ਕਿਉਂਕਿ ਅੱਲ੍ਹਾ ਤਾਆਲਾ ਆਪਣੇ ਬਾਰੇ ਦੂਜਿਆਂ ਨਾਲੋਂ ਬਿਹਤਰ ਜਾਣਦਾ ਹੈ ਅਤੇ ਉਸਦੇ ਨਬੀ ﷺ ਆਪਣੇ ਰੱਬ ਨੂੰ ਸਾਰੀ ਸ੍ਰਿਸ਼ਟੀ ਨਾਲੋਂ ਵੱਧ ਜਾਣਦੇ ਸਨ।

5. ਉਹ ਸਿਫ਼ਾਤਾਂ ਜਿਨ੍ਹਾਂ ਦੀ ਅੱਲ੍ਹਾ ਤਾਅਲਾ ਨੇ ਪਵਿੱਤਰ ਕੁਰਆਨ ਵਿੱਚ ਆਪਣੇ ਆਪ ਨੂੰ ਨਫੀ (ਇਨਕਾਰ) ਕੀਤੀ ਹੈ। ਅਤੇ ਉਹ ਸਿਫ਼ਾਤਾਂ ਜਿਨ੍ਹਾਂ ਦੀ ਅੱਲ੍ਹਾ ਦੇ ਨਬੀ ﷺ ਨੇ ਅੱਲ੍ਹਾ ਤਾਅਲਾ ਤੋਂ ਨਫੀ ਕੀਤੀ ਹੈ। ਉਹਨਾਂ ਦਾ ਇਨਕਾਰ ਕਰਨ ਅਤੇ ਉਹਨਾਂ ਦੀ ਉਲਟ ਸਿਫ਼ਾਤ ਨੂੰ ਕਮਾਲ ਦਰਜੇ ਵਿੱਚ ਅੱਲ੍ਹਾ ਲਈ ਮੰਨਣਾ ਜਰੂਰੀ ਹੈ
(ਇਬਨੇ ਤੈਮੀਆ ਅਲ-ਅਕੀਦਾਹ ਤਦ-ਮੁੱਰਰੀਆ, ਪੰਨਾ 58, ਇਬਨੇ ਤੈਮੀਆ ਅਲ-ਜਵਾਬ ਅਲ-ਸਹੀਹ: 139/3)

ਜਿਵੇਂ ਕਿ ਮੌਤ ਦੀ ਨਫ਼ੀ ਕਰਨਾ ਅਤੇ ਕਮਾਲ ਦਰਜੇ ਵਿੱਚ ਇਸਦੇ ਉਲਟ ਸਿਫ਼ਾਤ ਹਯਾਤ (ਜ਼ਿੰਦਗੀ) ਨੂੰ ਸਾਬਿਤ ਕਰਨਾ,
ਇਸੇ ਤਰ੍ਹਾਂ ਜ਼ੁਲਮ ਤੋਂ ਇਨਕਾਰ ਕਰਨਾ ਉਸਦੇ (ਅਦਲ) ਨਿਆਂ ਦੀ ਸੰਪੂਰਨਤਾ ਦੀ ਪੁਸ਼ਟੀ ਹੈ,
ਅਤੇ ਨੀਂਦ ਤੋਂ ਇਨਕਾਰ ਕਰਨ ਵਿੱਚ ਉਸਦੀ ਕਈਯੂਮੀਅਤ (ਸਦੀਵੀ ਸੰਪੂਰਨਤਾ, ਸਥਾਈਤਾ) ਦੀ ਪੁਸ਼ਟੀ ਹੈ।

6. ਅੱਲ੍ਹਾ ਤਆਲਾ ਦੀਆਂ ਸਿਫ਼ਾਤ ਦੀ ਇਸਬਾਤ (ਗੁਣਾਂ ਦੀ ਪੁਸ਼ਟੀ) ਇਲਾਹੀ ਵਹੀ 'ਤੇ ਆਧਾਰਿਤ ਹੈ, ਭਾਵ, ਅੱਲ੍ਹਾ ਤਆਲਾ ਲਈ ਕੇਵਲ ਉਹੀ ਸਿਫ਼ਾਤ (ਗੁਣ) ਸਿੱਧ ਕੀਤੇ ਜਾਣਗੇ, ਜੋ ਅੱਲ੍ਹਾ ਤਆਲਾ ਨੇ ਖੁਦ ਆਪਣੇ ਲਈ ਸਾਬਤ ਕੀਤੇ ਹਨ ਜਾਂ ਉਸਦੇ ਰਸੂਲ ਨੇ ਉਸਦੇ ਲਈ ਸਾਬਤ ਕੀਤੇ ਹਨ, ਇਸੇ ਤਰ੍ਹਾਂ ਕੇਵਲ ਉਹੀ ਸਿਫ਼ਾਤ (ਗੁਣਾ) ਦੀ ਨਫ਼ੀ (ਇਨਕਾਰ) ਕੀਤਾ ਜਾਵੇਗਾ, ਜਿਹਨਾਂ ਦੀ ਖੁਦ ਅੱਲ੍ਹਾ ਤਆਲਾ ਨੇ ਆਪਣੇ ਲਈ ਨਫ਼ੀ ਕੀਤੀ ਹੈ ਜਾਂ ਉਸਦੇ ਰਸੂਲ ਨੇ ਅੱਲ੍ਹਾ ਤਆਲਾ ਦੀ ਜਾਤ ਤੋਂ ਨਫ਼ੀ ਕੀਤੀ ਹੈ (ਇਬਨੇ ਤੈਮੀਆ ਮਜਮੂਆ ਅਲ-ਫਤਾਵਾ: 26/5)

7. ਅਜਿਹੇ ਸ਼ਬਦ ਜਿਨ੍ਹਾਂ ਦੀ ਨਫ਼ੀ ਜਾਂ ਇਸਬਾਤ ਸਾਬਤ ਨਹੀਂ ,ਉਨ੍ਹਾਂ ਦੀ ਵਰਤੋਂ ਵਿੱਚ ਤਵੱਕੁਫ਼ ਕੀਤਾ ਜਾਵੇਗਾ । ਜਿੱਥੋਂ ਤੱਕ ਇਨ੍ਹਾਂ ਸ਼ਬਦਾਂ ਦੇ ਅਰਥਾਂ ਦੀ ਗੱਲ ਹੈ, ਅਜਿਹੇ ਸ਼ਬਦਾਂ ਦੀ ਵਰਤੋਂ ਕਰਨ ਵਾਲਿਆਂ ਤੋਂ (ਇਸਦੀ ਤਫ਼ਸੀਲ ਤਲਬ ਕੀਤੀ ਜਾਵੇਗੀ) ਵੇਰਵੇ ਮੰਗੇ ਜਾਣੇ ਚਾਹੀਦੇ ਹਨ। ਜੇਕਰ ਉਨ੍ਹਾਂ ਦਾ ਮਤਲਬ ਅਜਿਹਾ (ਬਾਤਿਲ) ਝੂਠ ਹੈ ਜਿਸ ਨੂੰ ਅੱਲ੍ਹਾ ਤਆਲਾ ਨਾ ਮਨਜ਼ੂਰ ਕਰਦਾ ਹੈ, ਤਾਂ ਉਨ੍ਹਾਂ ਨੂੰ ਰੱਦ ਕਰ ਦਿੱਤਾ ਜਾਣਾ ਚਾਹੀਦਾ ਹੈ,
ਅਤੇ ਜੇਕਰ ਉਨ੍ਹਾਂ ਦਾ ਮਤਲਬ ਅਜਿਹਾ ਕੁਝ ਹੈ ਜੋ ਅੱਲ੍ਹਾ ਤਆਲਾ 'ਤੇ ਲਾਗੂ ਕਰਨਾ ਮਨ੍ਹਾ ਨਹੀਂ ਹੈ, ਤਾਂ ਉਨ੍ਹਾਂ ਨੂੰ ਸਵੀਕਾਰ ਕੀਤਾ ਜਾਣਾ ਚਾਹੀਦਾ ਹੈ, ਪਰ ਉਹਨਾਂ ਦੇ ਨਾਲ ਹੀ ਜਿਹੜੇ ਸ਼ਰੀਅ ਸ਼ਬਦ ਸਹੀ ਅਰਥਾਂ ਨੂੰ ਦਰਸਾਉਂਦੇ ਹਨ, ਉਨ੍ਹਾਂ ਨੂੰ ਵੀ ਬਿਆਨ ਕਰ ਦਿੱਤਾ ਜਾਵੇ ਅਤੇ ਇਨ੍ਹਾਂ ਨਵੇਂ ਆਮ ਸ਼ਬਦਾਂ ਦੀ ਬਜਾਏ ਸ਼ਰੀਅ ਸ਼ਬਦਾਂ ਦੀ ਵਰਤੋਂ ਨੂੰ ਹੀ ਉਤਸ਼ਾਹਿਤ ਕਰਨਾ ਚਾਹੀਦਾ ਹੈ।

(ਇਬਨੇ ਤੈਮੀਆ ਅਲ-ਅਕੀਦਾਹ ਤਦ-ਮੁੱਰਰੀਆ, ਪੰਨਾ 65, ਇਬਨੇ ਤੈਮੀਆ ਮਜਮੁਆ ਅਲ ਫ਼ਤਾਵਾ: 299/5, 36/6)

ਇਸਦੀ ਇੱਕ ਉਦਾਹਰਨ ਹੈ ਸ਼ਬਦ ਜਿਹਤ (ਦਿਸ਼ਾ, ਡਾਇਰੈਕਸ਼ਨ)। ਅਸੀਂ ਇਸਦੀ ਪੁਸ਼ਟੀ ਅਤੇ ਨਕਾਰਨ ਵਿੱਚ ਵਿਰਾਮ ਲਵਾਂਗੇ ਅਤੇ ਇਸ ਨੂੰ ਲਾਗੂ ਕਰਨ ਵਾਲੇ ਨੂੰ ਪੁੱਛਾਂਗੇ: ਤੁਹਾਡਾ ਇਸ ਸ਼ਬਦ ਦਾ ਕੀ ਅਰਥ ਹੈ? ਜੇ ਉਹ ਕਹਿੰਦਾ ਹੈ ਕਿ ਮੇਰਾ ਮਤਲਬ ਅਜਿਹੀ ਜਗ੍ਹਾ ਹੈ, ਜੋ ਅੱਲ੍ਹਾ ਤਾਅਲਾ ਨੂੰ ਮੁਹੀਤ ਹੈ (ਅੱਲ੍ਹਾ ਨੂੰ ਘੇਰੇ ਵਿੱਚ ਲੇ ਰੱਖਿਆ ਹੈ), ਤਾਂ ਅਸੀਂ ਕਹਾਂਗੇ: ਇਹ ਬਾਤਿਲ(ਬਕਵਾਸ) ਹੈ, ਅਤੇ ਅੱਲ੍ਹਾ ਇਸਤੋਂ ਪਾਕ ਹੈ ਅਤੇ ਇਸ ਤੋਂ ਮਨ੍ਹਾ ਹੈ. ਅਸੀਂ ਇਸ ਅਰਥ ਨੂੰ ਰੱਦ ਕਰ ਦੇਵਾਂਗੇ।

ਹਾਲਾਂਕਿ, ਜੇ ਉਹ ਕਹਿੰਦਾ ਹੈ ਕਿ ਮੇਰਾ ਮਤਲਬ ਮੁਤਲਕ ਬੁਲੰਦੀ (ਪੂਰਨ ਉਚਾਈ) ਹੈ, ਤਾਂ ਅਸੀਂ ਕਹਾਂਗੇ: ਇਸਦਾ ਅਰਥ ਸੱਚ ਹੈ ਅਤੇ ਅੱਲ੍ਹਾ ਤਾਅਲਾ ਬਾਰੇ ਕੋਈ ਇਤਰਾਜ਼ ਨਹੀਂ ਹੈ। ਅਸੀਂ ਇਸ ਅਰਥ ਨੂੰ ਮੰਨ ਲਵਾਂਗੇ, ਪਰ ਅਸੀਂ ਇਹ ਵੀ ਕਹਾਂਗੇ ਕਿ ਜੇ ਇਸ ਤਰ੍ਹਾਂ ਕਿਹਾ ਜਾਵੇ ਤਾਂ ਬਿਹਤਰ ਹੈ: ਕਿ ਅੱਲ੍ਹਾ ਆਸਮਾਨਾਂ ਤੋਂ ਉੱਪਰ ਜਾਂ ਬੁਲੰਦੀ ਵਿਚ ਹੈ। ਸਹੀ ਦਲੀਲਾਂ ਅਜਿਹੇ ਸ਼ਬਦਾਂ ਨਾਲ ਹੀ ਆਈਆਂ ਹਨ।
ਸ਼ਬਦ ਜਿਹਤ ਇੱਕ ਆਮ ਅਤੇ ਨਵਾਂ ਸ਼ਬਦ ਹੈ, ਇਸਦੀ ਵਰਤੋਂ ਨੂੰ ਅੱਲ੍ਹਾ ਤਾਅਲਾ ਦੇ ਸਬੰਧ ਵਿੱਚ ਛੱਡ ਦੇਣਾ ਹੀ ਬਿਹਤਰ ਹੈ।

8. ਹਰ ਉਹ ਸਿਫਤ ਜੋ ਨਕਲ (ਕੁਰਆਨ ਹਦੀਸ) ਦੁਆਰਾ ਸਾਬਤ ਹੁੰਦੀ ਹੈ, ਲਾਜ਼ਮੀ ਤੌਰ 'ਤੇ ਅਕਲ ਸਹੀਅ ਦੇ ਮੁਤਾਬਿਕ ਹੁੰਦੀ ਹੈ
(ਇਬਨੇ ਅਲ-ਕਯਿਮ ਮੁਖਤਸਰ ਸਵਾਇਕ ਅਲ-ਮੁਰਸਲਾਹ: 141/1, 253)

9. "ਜਰੂਰੀ ਹੈ ਕਿ ਅੱਲ੍ਹਾ ਤਾਅਲਾ ਦੀ ਸਿਫ਼ਾਤ ਦੀ ਕੈਫ਼ੀਅਤ ਦੇ ਇਦਰਾਕ ਦੀ ਇੱਛਾ ਨਾ ਰੱਖੀ ਜਾਵੇ (ਅੱਲ੍ਹਾ ਤਾਅਲਾ ਦੇ ਗੁਣਾਂ ਦੀ ਕੈਫ਼ੀਅਤ (ਸਥਿਤੀ) ਨੂੰ ਜਾਨਣ ਦੀ ਇੱਛਾ ਨਾ ਕੀਤੀ ਜਾਵੇ)"
(ਮਨਹਜ ਵ ਦਿਰਾਸਾ ਆਇਤ ਅਲ-ਅਸਮਾ ਵਲ –ਸਿਫਾਤ, ਪ 26, ਸ਼ਨਕੀਤੀ)

10. ਜਦੋਂ ਕੋਈ ਸਿਫ਼ਾਤ (ਗੁਣ) ਅੱਲ੍ਹਾ ਤਾਅਲਾ ਲਈ ਸਾਬਤ ਕੀਤਾ ਜਾਂਦਾ ਹੈ, ਤਾਂ ਇਸਦੀ ਤਫ਼ਸੀਲ ਕੀਤੀ ਜਾਂਦੀ ਹੈ (ਵਿਸਤ੍ਰਿਤ ਰੂਪ ਵਿੱਚ ਦੱਸਿਆ ਜਾਂਦਾ ਹੈ), ਪਰ ਜਦੋਂ ਕੋਈ ਸਿਫ਼ਾਤ (ਗੁਣ) ਅੱਲ੍ਹਾ ਤਾਅਲਾ ਦੀ ਜਾਤ ਤੋਂ ਨਕਾਰਿਆ ਜਾਂਦਾ ਹੈ, ਤਾਂ ਇਹ ਨਫ਼ੀ (ਇੱਜਮਾਲ) (ਸਾਰ) ਸੰਖੇਪ ਰੂਪ ਵਿੱਚ ਕੀਤੀ ਜਾਂਦੀ ਹੈ
(ਇਬਨੇ ਤੈਮੀਆ ਮਜਮੂਆ ਅਲ ਫ਼ਤਾਵਾ: 37/6, 515)

ਤਫ਼ਸੀਲ ਇਸ ਤਰ੍ਹਾਂ ਹੋਵੇਗੀ ਕਿ ਸਮਾ ਅਤੇ ਬਸਰ ਅਤੇ ਹੋਰ ਗੁਣ ਵੱਖਰੇ-ਵੱਖਰੇ ਤੌਰ 'ਤੇ ਸਿੱਧ ਕਿਤੇ ਜਾਣਗੇ,
ਜਦੋਂ ਕਿ ਸਾਰ ਵਿੱਚ, ਸਾਰ ਇਸ ਤਰ੍ਹਾਂ ਹੋਵੇਗਾ ਕਿ ਮਿਸਲ ਨੂੰ ਨਕਾਰਦਿਆਂ ਹੋਇਆਂ ਕੇਵਲ ਇਹੋ ਕਿਹਾ ਜਾਵੇਗਾ: ਅੱਲ੍ਹਾ ਵਰਗਾ ਕੁਝ ਵੀ ਨਹੀਂ ਹੈ। (ਅਸ-ਸ਼ੂਰਾ: 11)

11. ਹਰ ਨਾਮ ਜੋ ਅੱਲ੍ਹਾ ਤਾਆਲਾ ਲਈ ਸਾਬਤ ਹੁੰਦਾ ਹੈ ਉਸ ਵਿੱਚ ਕੋਈ ਨਾ ਕੋਈ ਸਿਫ਼ਾਤ ਜਰੂਰ ਹੁੰਦੀ ਹੈ, ਪਰ ਹਰ ਸਿਫ਼ਾਤ (ਗੁਣ) ਦੁਆਰਾ ਕੋਈ ਨਾਮ ਸਾਬਤ ਨਹੀਂ ਹੁੰਦਾ।
(ਅਲ-ਫਵਾਇਦ ਇਬਨੇ ਅਲ-ਕਯਿਮ: 162/1, ਅਲ-ਕਵਾਇਦ ਅਲ-ਮੁਸ਼ਲਾ ਇਬਨੇ ਉਥੈਮੀਨ, ਪ 30)

12. ਅੱਲ੍ਹਾ ਤਾਅਲਾ ਦੀਆਂ ਸਾਰੀਆਂ ਸਿਫ਼ਾਤ ਕਮਾਲ ਦਰਜੇ ਦੀਆਂ ਹਨ, ਇਹਨਾਂ ਵਿੱਚ ਕੋਈ ਐਬ ਨਕਸ ਘਾਟ ਮੌਜੂਦ ਨਹੀਂ
(ਇਬਨੇ ਤੈਮੀਆ ਮਜਮੂਆ ਅਲ ਫ਼ਤਾਵਾ: 206/5, ਇਬਨੇ ਅਲ-ਕਇਯੱਮ ਅਲ-ਸਵਾਈਕ ਅਲ-ਮੁਰਸਲਾਹ: 232/1, ਇਬਨੇ ਅਲ-ਕਯਿਮ ਅਲ-ਫਵਾਇਦ: 168/1)

13. ਅੱਲ੍ਹਾ ਦੇ ਗੁਣ (ਸਿਫ਼ਾਤ) ਜਾਤੀ ਵੀ ਹਨ ਅਤੇ ਫੈਅਲੀ ਵੀ। ਫੈਅਲੀ ਸਿਫ਼ਾਤ ਅੱਲ੍ਹਾ ਤਾਅਲਾ ਦੀਆਂ (ਕੰਮਾਂ) ਕਿਰਿਆਵਾਂ ਨਾਲ ਸਬੰਧਤ ਹਨ ਅਤੇ ਅੱਲ੍ਹਾ ਤਾਅਲਾ ਦੇ ਕੰਮਾਂ ਦਾ ਕੋਈ ਅੰਤ ਨਹੀਂ ਹੈ। ਇਸ ਲਈ ਫੈਅਲੀ ਸਿਫ਼ਾਤ ਵੀ ਬੇਸ਼ੁਮਾਰ ਹਨ।
(ਅਲ-ਕਵਾਇਦ ਅਲ-ਮੁਸ਼ਲਾ ਇਬਨੇ ਉਥੈਮੀਨ, ਪੰਨਾ 30)

14. ਕਿਤਾਬ ਅਤੇ ਸੁੰਨਤ ਤੋਂ ਅੱਲ੍ਹਾ ਤਾਅਲਾ ਦੀ ਕਿਸੇ (ਸਿਫ਼ਾਤ) ਗੁਣ ਦਾ ਸਬੂਤ ਤਿੰਨ ਤਰੀਕਿਆਂ ਨਾਲ ਹੋ ਸਕਦਾ ਹੈ; ਇੱਕ ਇਸ ਦੀ ਸਪਸ਼ਟ ਵਿਆਖਿਆ ਕਿਤਾਬ ਅਤੇ ਸੁੰਨਤ ਵਿੱਚ ਆ ਜਾਵੇ, ਦੂਸਰਾ ਇਸ ਨੂੰ ਨਾਮ ਦੁਆਰਾ ਸਾਬਤ ਕੀਤਾ ਜਾਂਦਾ ਹੈ ਅਤੇ ਤੀਸਰਾ ਕਿਸੇ ਅਫਆਲ (ਕਿਰਿਆ) ਅਤੇ ਗੁਣ ਦੁਆਰਾ ਪੁਸ਼ਟੀ ਹੋ ਜਾਂਦੀ ਹੈ।
(ਅਲ-ਕਵਾਇਦ ਅਲ-ਮੁਸ਼ਲਾ ਇਬਨੇ ਉਥੈਮੀਨ, ਪੰਨਾ 38)

15. ਅੱਲ੍ਹਾ ਦੇ ਗੁਣਾਂ ਦੀ ਪਨਾਹ (ਸ਼ਰਨ) ਵੀ ਲਈ ਜਾ ਸਕਦੀ ਹੈ ਅਤੇ ਉਸ ਦੀ ਸਹੁੰ ਵੀ ਖਾਦੀ ਜਾ ਸਕਦੀ ਹੈ।
(ਇਬਨੇ ਤੈਮੀਆ ਮਜਮੁਆ ਅਲ ਫ਼ਤਾਵਾ: 143/6, 229, 273/35)

ਨਬੀ ﷺ ਨੇ ਫ਼ਰਮਾਇਆ:
ਹੇ ਅੱਲ੍ਹਾ ! ਮੈਂ ਤੇਰੇ ਗੁੱਸੇ ਤੋਂ ਤੇਰੀ ਰਜਾ ਦੀ ਪਨਾਹ ਵਿੱਚ ਆਉਂਦਾ ਹਾਂ, ਅਤੇ ਮੈਂ ਤੇਰੀ ਸਜ਼ਾ ਤੋਂ ਤੇਰੀ ਮਾਫ਼ੀ ਦੀ ਪਨਾਹ ਵਿੱਚ ਆਉਂਦਾ ਹਾਂ ।
(ਮੈਂ ਤੇਰੇ ਕ੍ਰੋਧ ਤੋਂ ਤੇਰੀ ਰਜਾ (ਖ਼ੁਸ਼ੀ) ਦੀ ਸ਼ਰਨ ਮੰਗਦਾ ਹਾਂ ਅਤੇ ਤੇਰੀ ਸਜ਼ਾ ਤੋਂ ਤੇਰੀ ਮਾਫ਼ੀ ਦੀ ਸ਼ਰਣ ਲੈਂਦਾ ਹਾਂ।)
(ਸਹੀ ਮੁਸਲਿਮ: 486)

ਇਸੇ ਲਈ ਇਮਾਮ ਬੁਖਾਰੀ ਨੇ ਕਿਤਾਬ ਅਲ-ਇਮਾਨ ਅਤੇ ਅਲ-ਨੁਜੂਰ ਵਿਚ ਇਸ ਅਧਿਆਏ ਨੂੰ ਕਾਇਮ ਕੀਤਾ ਹੈ
"ਅੱਲ੍ਹਾ ਦੀ ਇੱਜਤ, ਉਸਦੇ ਹੋਰ ਗੁਣਾਂ ਅਤੇ ਉਸਦੇ ਕਲੀਮਾਤ (ਸ਼ਬਦਾਂ) ਦੁਆਰਾ ਸਹੁੰ ਖਾਣ ਦਾ ਬਿਆਨ"

16. ਸਿਫ਼ਾਤ ਏ ਬਾਰੀ ਤਾਅਲਾ ਦਾ ਮਾਮਲਾ ਬਿਲਕੁੱਲ ਜਾਤੇ ਬਾਰੀ ਤਾਅਲਾ ਵਰਗਾ ਹੈ
(ਅਲ-ਖਤੀਬ ਅਲ-ਬਗਦਾਦੀ ਅਲ-ਕਲਾਮ ਅਸ ਸਿਫਾਤ ਪ 20,

ਅਲ-ਹੁੱਜਾਅ ਫੀ ਬਿਆਨ ਅਲ-ਮੁਹੱਜਾ ਕਵਾਮ ਅਲ ਸੁੰਨਾਹ, ਅਲ ਅਸਬਾਹਾਨੀ: 174/1, ਇਬਨੇ ਤੈਮੀਆ ਤਦਮੁਰਿਆ, ਪੰਨਾ 43, ਇਬਨ ਤੈਮੀਆ ਮਜਮੁਆ ਅਲ ਫ਼ਤਾਵਾ: 355/6, 330/5)

ਜਿਵੇਂ ਅੱਲ੍ਹਾ ਦੀ ਜਾਤ ਹਕੀਕੀ (ਅਸਲ) ਹੈ, ਪਰ ਮੱਖਲੂਕ ਦੀ ਜਾਤ ਦੇ ਸਮਾਨ ਨਹੀਂ, ਇਸੇ ਤਰ੍ਹਾਂ ਉਸ ਦੇ ਗੁਣ ਵੀ ਹਕੀਕੀ (ਅਸਲੀ) ਹਨ,ਪਰ ਇਹ ਜੀਵਾਂ ਦੇ ਗੁਣਾਂ ਦੇ ਸਮਾਨ ਨਹੀਂ ਹੈ। ਨਾਲ ਹੀ, ਜਿਸ ਤਰ੍ਹਾਂ ਅੱਲ੍ਹਾ ਦੀ ਜਾਤ ਵਿੱਚ ਉਸਦੇ ਵਜੂਦ ਦਾ ਇਸਬਾਤ ਹੁੰਦਾ ਹੈ,ਨਾ ਕਿ ਕੈਫ਼ੀਅਤ ਦਾ, ਉਸੇ ਤਰ੍ਹਾਂ, ਸਿਫ਼ਾਤ ਦੀ ਪੁਸ਼ਟੀ ਵਿੱਚ ਕੈਫ਼ੀਅਤ ਬਿਆਨ ਨਹੀਂ ਕੀਤੀ ਜਾ ਸਕਦੀ
(ਇਸੇ ਤਰ੍ਹਾਂ ਅੱਲ੍ਹਾ ਦੇ ਗੁਣਾਂ ਦੀ ਪੁਸ਼ਟੀ ਵਿੱਚ ਸਥਿਤੀ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ)।
17. ਜੋ ਰਵੱਈਆ ਰੱਬ ਦੇ ਕੁਝ ਗੁਣਾ ਨੂੰ ਸਾਬਿਤ ਕਰਨ ਲਈ ਅਪਣਾਇਆ ਜਾਂਦਾ ਹੈ, ਉਹੀ ਬਾਕੀ ਸਾਰੇ ਗੁਣਾਂ ਬਾਰੇ ਵੀ ਧਾਰਨ ਕਰਨਾ ਜ਼ਰੂਰੀ ਹੈ।
(ਇਬਨ ਤੈਮੀਆ ਮਜਮੁਆ ਅਲ ਫ਼ਤਾਵਾ: 5/215)
(ਇਬਨੇ ਤੈਮੀਆ ਅਲ-ਅਕੀਦਾਹ ਤਦ-ਮੁੱਰਰੀਆ, ਪੰਨਾ 31)

ਜੋ ਵਿਅਕਤੀ (ਸਮੀ) ਸੁਣਨ, (ਬਸੀਰ) ਦ੍ਰਿਸ਼ਟੀ ਅਤੇ (ਇਰਾਦਾ) ਇੱਛਾ ਆਦਿ ਸਿਫ਼ਾਤ (ਗੁਣਾਂ) ਨੂੰ ਸਵੀਕਾਰ ਕਰਦਾ ਹੈ, ਉਸ ਲਈ ਅੱਲ੍ਹਾ ਦੇ (ਮੁਹੱਬਤ) ਪਿਆਰ, ਰਜਾ (ਅਨੰਦ), ਗਜਬ (ਕ੍ਰੋਧ) ਅਤੇ (ਕਰਾਹਤ) ਨਫ਼ਰਤ ਦੇ ਗੁਣਾਂ ਨੂੰ ਸਵੀਕਾਰ ਕਰਨਾ ਵੀ ਜ਼ਰੂਰੀ ਹੈ। ਕੁਝ ਗੁਣਾਂ ਨੂੰ ਮੰਨਣਾ ਅਤੇ ਦੂਜਿਆਂ ਤੋਂ ਇਨਕਾਰ ਕਰਨਾ ਅਕਲੀ ਤੌਰ 'ਤੇ ਵੀ ਸਹੀ ਨਹੀਂ ਹੈ

18. ਜਿਸ ਚੀਜ ਦੀ ਨਿਸਬਤ ਅੱਲ੍ਹਾ ਤਾਅਲਾ ਦੀ ਤਰਫ ਕੀਤੀ ਗਈ ਹੋਵੇ ਅਤੇ ਉਹ ਚੀਜ਼ ਅੱਲ੍ਹਾ ਤੋਂ ਜੁਦਾ (ਵੱਖਰੀ) ਨਹੀਂ ਹੈ,ਤਾਂ ਉਹ ਅੱਲ੍ਹਾ ਦੀ ਸਿਫ਼ਾਤ (ਗੁਣ) ਹੈ ਨਾ ਕਿ ਕੋਈ ਮੱਖਲੂਕ, ਇਸਦੇ ਉਲਟ ਜਿਸ ਚੀਜ ਦੀ ਨਿਸਬਤ ਅੱਲ੍ਹਾ ਤਾਅਲਾ ਦੀ ਤਰਫ ਕੀਤੀ ਗਈ ਹੋਵੇ ਅਤੇ ਉਹ ਚੀਜ਼ ਅੱਲ੍ਹਾ ਤੋਂ ਜੁਦਾ (ਵੱਖਰੀ) ਹੈ, ਤਾਂ ਉਹ ਅੱਲ੍ਹਾ ਦੀ ਮੱਖਲੂਕ ਹੈ

ਇਸ ਲਈ ਹਰ ਚੀਜ਼ ਜਿਸਦੀ ਨਿਸਬਤ ਅੱਲ੍ਹਾ ਤਾਅਲਾ ਦੀ ਤਰਫ ਕੀਤੀ ਗਈ ਹੋਵੇ, ਜ਼ਰੂਰੀ ਨਹੀਂ ਕਿ ਉਹ ਅੱਲ੍ਹਾ ਦੀ ਸਿਫ਼ਾਤ (ਗੁਣ) ਹੋਵੇ।
(ਇਬਨੇ ਤੈਮੀਆ ਅਲ-ਜਵਾਬ ਅਸ-ਸਹੀ :145/3, ਇਬਨ ਤੈਮੀਆ ਮਜਮੁਆ ਅਲ ਫ਼ਤਾਵਾ: 290/9) (ਇਬਨ ਉਥੈਮੀਨ: ਮਜਮੁਆ ਅਲ ਫ਼ਤਾਵਾ ਵ ਰਸਾਇਲ 166/1)

ਉਹ ਚੀਜ਼ ਜੋ ਜਿਸਦੀ ਨਿਸਬਤ ਅੱਲ੍ਹਾ ਤਾਅਲਾ ਦੀ ਤਰਫ ਕੀਤੀ ਗਈ ਹੋਵੇ ਅਤੇ ਉਸ ਤੋਂ ਵੱਖਰੀ ਨਹੀਂ ਹੈ, ਇਸ ਦੀਆਂ ਉਦਾਹਰਣਾਂ ਅੱਲ੍ਹਾ ਦੀ ਸੁਣਨ ਅਤੇ ਵੇਖਣਾ ਅਤੇ ਉਸਦੀ ਖੁਸ਼ੀ ਅਤੇ ਨਾਰਾਜ਼ਗੀ ਹਨ। ਇਹ ਅੱਲ੍ਹਾ ਦੇ ਗੁਣ ਹਨ।

ਅਤੇ ਜਿਸਦੀ ਨਿਸਬਤ ਅੱਲ੍ਹਾ ਤਾਅਲਾ ਦੀ ਤਰਫ ਕੀਤੀ ਗਈ ਹੋਵੇ ਪਰ ਉਸ ਤੋਂ ਵੱਖਰਾ ਹੈ,
ਉਦਾਹਰਨ ਲਈ ਬੈਤ ਅੱਲ੍ਹਾ (ਅੱਲ੍ਹਾ ਦਾ ਘਰ) ਅਤੇ ਨਾਕਤ ਅੱਲ੍ਹਾ (ਅੱਲ੍ਹਾ ਦੀ ਊਠਣੀ)। ਬੈਤ ਜਾਂ ਊਠਣੀ ਨੂੰ ਅੱਲ੍ਹਾ ਦਾ ਗੁਣ ਨਹੀਂ ਕਿਹਾ ਜਾ ਸਕਦਾ।

19. ਅੱਲ੍ਹਾ ਦੀਆਂ ਸਿਫ਼ਾਤ (ਗੁਣ) ਅਤੇ ਅਕੀਦੇ ਦੇ ਸਾਰੇ ਮਾਮਲੇ ਅੱਲ੍ਹਾ ਦੇ ਨਬੀ ﷺ ਦੀ ਇੱਕੋ ਹੀ ਹਦੀਸ, ਭਾਵੇਂ ਇਹ ਅਹਦ ਹੋਵੇ, ਦੁਆਰਾ ਸਾਬਤ ਹੋ ਜਾਂਦੇ ਹਨ
(ਇਬਨ ਅਲ-ਕਯਿਮ ਮੁਖਤਸਰ ਅਲ-ਸਵਾਈਕ ਅਲ-ਮੁਰਸਲਾਹ: 332/2, 412, 433)

20. ਉਹ ਸਿਫ਼ਾਤ (ਗੁਣ) ਜੋ ਕਿਤਾਬ ਅਤੇ ਸੁੰਨਤ ਦੁਆਰਾ ਸਾਬਤ ਹਨ, ਉਹਨਾਂ ਦੇ ਮਾਅਨੇ ਮਾਅਲੂਮ ਹਨ (ਅਰਥ ਜਾਣੇ ਜਾਂਦੇ ਹਨ), ਉਹਨਾਂ ਦੇ ਹਕੀਕੀ ਮਾਅਨੇ (ਸਹੀ ਅਰਥ) ਹੀ ਲਏ ਜਾਣਗੇ, ਇਹਨਾਂ ਦੇ ਮਾਅਨੇ ਵਿੱਚ ਮਜਾਜ ਨੂੰ ਕੋਈ ਦਖਲ ਨਹੀਂ।
ਤੇ ਰਿਹਾ ਇਹਨਾਂ ਦੀ ਕੈਫ਼ੀਅਤ ਦਾ ਮਾਮਲਾ ਤਾਂ ਇਹ ਮਾਅਲੂਮ ਨਹੀਂ
(ਇਹ ਪਤਾ ਨਹੀਂ ਹੈ)।

(ਇਬਨੇ  ਤੈਮੀਆ ਅਲ-ਅਕੀਦਾਹ ਤਦ-ਮੁੱਰਰੀਆ, ਪੰਨਾ 43-44, ਇਬਨ ਤੈਮੀਆ ਮਜਮੁਆ ਅਲ ਫ਼ਤਾਵਾ: 36/5-42, ਇਬਨ ਅਲ-ਕਯਿਮ ਮੁਖਤਸਰ ਅਲ-ਸਵਾਈਕ ਅਲ-ਮੁਰਸਲਾਹ: 2/1)

21. ਕਿਤਾਬ- ਸੁੰਨਤ ਵਿੱਚ ਜੋ ਵੀ ਜ਼ਿਕਰ ਕੀਤਾ ਗਿਆ ਹੈ, ਇਸਦਾ ਮਤਲਬ ਨਾ ਵੀ ਸਮਝ ਸਕਿਏ, ਤਾਂ ਵੀ ਹਰੇਕ ਮੋਮਿਨ ਲਈ ਉਸ ਵਿੱਚ ਇਮਾਨ ਰੱਖਣਾ ਜਰੂਰੀ ਹੈ, ਅਤੇ ਉਸ ਅਨੁਸਾਰ ਆਪਣਾ ਮਜਹਬ ਬਣਾਉਣਾ ਫ਼ਰਜ਼ ਹੈ।
(ਇਬਨੇ  ਤੈਮੀਆ ਅਲ-ਅਕੀਦਾਹ ਤਦ-ਮੁੱਰਰੀਆ, ਪੰਨਾ 65, ਇਬਨ ਤੈਮੀਆ ਮਜਮੁਆ ਅਲ ਫ਼ਤਾਵਾ: 298/5, ਇਬਨ ਤੈਮੀਆ ਦਕਾਇਕ ਅਲ-ਤਫਸੀਰ: 245/5)

22. ਸਿਫ਼ਾਤ ਦੇ ਮਾਮਲੇ ਵਿੱਚ, ਇੱਕ ਦੂਜੇ ਉੱਤੇ ਕਿਆਸ (ਕਲਪਨਾ) ਕਰਨ ਦੀ ਇਜਾਜ਼ਤ ਨਹੀਂ ਹੈ।
(ਅਲ-ਖਤਾਬੀ ਸ਼ਾਨ ਅਦ-ਦੁਆ, ਪੰਨਾ 111)

23. ਅੱਲ੍ਹਾ ਦੇ (ਸਿਫ਼ਾਤ) ਗੁਣ ਅਣਗਿਣਤ ਹਨ, ਕਿਉਂਕਿ ਹਰ ਨਾਮ ਵਿੱਚ ਕੋਈ ਨਾ ਕੋਈ ਗੁਣ ਹੁੰਦਾ ਹੈ,ਅਤੇ ਅੱਲ੍ਹਾ ਦੇ ਅਸਮਾ ਏ ਹੁਸਨਾਂ ਦੀ ਗਿਣਤੀ ਨਹੀਂ ਹੈ, ਅੱਲ੍ਹਾ ਤਾਅਲਾ ਦੇ ਕੁੱਝ ਨਾਮ ਅਜਿਹੇ ਹਨ, ਜੋ ਅੱਲ੍ਹਾ ਤਾਅਲਾ ਨੇ ਆਪਣੇ ਕੋਲ (ਇਲਮੇ ਗੈਬ ) ਅਦ੍ਰਿਸ਼ਟ ਗਿਆਨ ਵਿੱਚ ਛੁਪਾ ਰੱਖੇ ਹਨ।

## ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਦੀਆਂ ਕਿਸਮਾਂ:

ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਨੂੰ ਤਿੰਨ ਕਿਸਮਾਂ ਵਿੱਚ ਵੰਡਿਆ ਜਾ ਸਕਦਾ ਹੈ;

1. ਇਸਬਾਤ ਅਤੇ ਨਫ਼ੀ (ਪੁਸ਼ਟੀ ਅਤੇ ਇਨਕਾਰ ਦੇ ਰੂਪ ਵਿੱਚ)
2. ਅੱਲ੍ਹਾ ਤਾਅਲਾ ਦੀ ਜਾਤ ਅਤੇ ਅਫਆਲ (ਕੰਮ) ਨਾਲ ਤਾਲੁੱਕ ਰੱਖਣ ਦੇ ਐਤਬਾਰ ਤੋਂ
3.ਸਬੂਤ ਅਤੇ ਦਲੀਲ ਦੇ ਐਤਬਾਰ ਤੋਂ

ਇਨ੍ਹਾਂ ਤਿੰਨ ਕਿਸਮਾਂ ਵਿੱਚ ਅੱਗੇ ਹਰ ਕਿਸਮ ਦੀਆਂ ਦੋ-ਦੋ ਕਿਸਮਾਂ ਹਨ

## 1. ਇਸਬਾਤ ਅਤੇ ਨਫ਼ੀ (ਪੁਸ਼ਟੀ ਅਤੇ ਇਨਕਾਰ ਦੇ ਰੂਪ ਵਿੱਚ)

### 1. ਸਿਫ਼ਾਤ ਏ ਸੁਬੂਤੀਆ ( ਇਸਬਾਤ, ਪੁਸ਼ਟੀ )

ਇਹ ਅਜਿਹੇ ਸਿਫ਼ਾਤ (ਗੁਣ) ਹਨ, ਜੋ ਅੱਲ੍ਹਾ ਤਾਅਲਾ ਨੇ ਆਪਣੇ ਲਈ ਜਾਂ ਉਸਦੇ ਰਸੂਲ ਨੇ ਅੱਲ੍ਹਾ ਲਈ ਸਾਬਤ ਕੀਤੇ ਹਨ,
ਉਦਾਹਰਣ ਵਜੋਂ, ਗੁਣ ਇਸਤਿਵਾ, ਨੁਜ਼ੂਲ, ਵਜ (ਚਿਹਰਾ), ਯਦ (ਹੱਥ) ਆਦਿ ਇਹ ਸਾਰੀਆਂ ਹਮਦ (ਪ੍ਰਸੰਸਾ) ਅਤੇ ਕਮਾਲ ਦਰਜੇ (ਸੰਪੂਰਨਤਾ) ਤੇ ਆਧਾਰਿਤ ਸਿਫ਼ਾਤ (ਗੁਣ) ਹਨ, ਕਿਤਾਬ ਅਤੇ ਸੁੰਨਤ ਵਿੱਚ ਜ਼ਿਕਰ ਕੀਤੇ ਗਏ ਬਹੁਤੇ ਗੁਣ ਇਹੋ ਕਿਸਮ ਦੇ ਹਨ, ਇਹਨਾਂ ਦੀ ਪੁਸ਼ਟੀ ਕਰਨਾ ਜ਼ਰੂਰੀ ਹੈ.

### 2. ਸਿਫ਼ਾਤ ਏ ਸਲਬੀਆ (ਨਫ਼ੀ, ਇਨਕਾਰ)

ਇਹ ਉਹ ਗੁਣ ਹਨ ਜਿਨ੍ਹਾਂ ਨੂੰ ਅੱਲ੍ਹਾ ਨੇ ਆਪਣੇ ਆਪ ਤੋਂ ਨਕਾਰਿਆ ਹੈ, ਜਾਂ ਉਸ ਦੇ ਰਸੂਲ ਨੇ ਅੱਲ੍ਹਾ ਤਾਅਲਾ ਤੋਂ ਇਹਨਾਂ ਦਾ ਇਨਕਾਰ ਕੀਤਾ ਹੈ। ਇਹ ਸਾਰੇ ਨੁਕਸ ਵਾਲੇ ਗੁਣ ਹਨ, ਜਿਵੇਂ ਕਿ ਮੌਤ, ਸੁਸਤੀ, ਨੀਂਦ, (ਜ਼ੁਲਮ) ਬੇਰਹਿਮੀ, ਆਦਿ।
ਅੱਲ੍ਹਾ ਤਾਅਲਾ ਤੋਂ ਇਹਨਾਂ ਸਿਫ਼ਾਤਾਂ ਦੀ ਨਫ਼ੀ ਕਰਨਾ ਜ਼ਰੂਰੀ ਹੈ ਅਤੇ ਨਾਲ ਹੀ ਇਹਨਾਂ ਸਿਫ਼ਾਤ ਦੇ (ਉਲਟ ਕਮਾਲ ਦਰਜੇ ਵਾਲੀ ਸਿਫ਼ਾਤ) ਸੰਪੂਰਨ ਵਿਰੋਧ ਵਾਲੀ

ਸਿਫ਼ਾਤ  (ਜਿਵੇਂ ਕਿ ਮੌਤ ਦਾ ਵਿਰੋਧ ਜੀਵਨ ਦੀ ਸੰਪੂਰਨਤਾ ਹੈ) ਨੂੰ ਸਾਬਿਤ ਕਰਨਾ ਜਰੂਰੀ ਹੈ।

## 2. ਅੱਲ੍ਹਾ ਤਾਅਲਾ ਦੀ ਜਾਤ ਅਤੇ ਅਫਆਲ (ਕੰਮ) ਨਾਲ ਤਾਲੁੱਕ ਰੱਖਣ ਦੇ ਐਤਬਾਰ ਤੋਂ

### 1. ਸਿਫ਼ਾਤ ਏ ਜਾਤੀਆ (ਨਿੱਜੀ ਗੁਣ)

ਇਹ ਉਹ ਗੁਣ ਹਨ ਜੋ ਅੱਲ੍ਹਾ ਤਾਅਲਾ ਲਈ ਹਮੇਸ਼ਾ ਤੋਂ ਹਨ ਅਤੇ ਹਮੇਸ਼ਾ ਰਹਿਣਗੇ, ਜਿਵੇਂ ਕਿ ਇਲਮ (ਗਿਆਨ),ਕੁਦਰਤ (ਸ਼ਕਤੀ), ਹਯਾਤ (ਜੀਵਨ), ਵਜ (ਚਿਹਰਾ), ਨਜ਼ਰ, ਯਦ (ਹੱਥ) ਆਦਿ।

### 2. ਸਿਫ਼ਾਤ ਏ ਫੈਲੀਆ (ਕਾਰਜਸ਼ੀਲ ਗੁਣ):

ਇਹ ਉਹ ਗੁਣ ਹਨ, ਜੋ ਅੱਲ੍ਹਾ ਤਾਅਲਾ ਦੀ ਮਸ਼ੀਅਤ (ਇਰਾਦਾ,ਇੱਛਾ) ਅਤੇ ਕੁਦਰਤ ਨਾਲ ਸਬੰਧਤ ਹਨ, ਜੇ ਅੱਲ੍ਹਾ ਚਾਹੇ ਤਾਂ ਕਰੇ ਅਗਰ ਨਾ ਚਾਹੇ ਤਾਂ ਨਾ ਕਰੇ ਉਦਾਹਰਣ ਵਜੋਂ (ਆਉਣਾ), ਨੁਜ਼ੁਲ, ਗਜਬ (ਗੁੱਸਾ), ਫਰਾਹ (ਖੁਸ਼) , ਜਿਹਕ (ਹੱਸਣਾ) ਆਦਿ । ਇਹਨਾਂ ਨੂੰ ਵਿਕਲਪਿਕ ਗੁਣ (ਸਿਫ਼ਾਤ ਏ ਇੱਖਤਿਆਰੀਆ) ਵੀ ਕਿਹਾ ਜਾਂਦਾ ਹੈ।

ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਅਫਆਲ (ਕੰਮ) (ਕਰਮ) ਵੀ ਦੋ ਤਰ੍ਹਾਂ ਦੇ ਹਨ:
1. ਅਫ਼ਆਲ ਲਾਜਿਮਾ ਜਿਵੇਂ ਕਿ ਇਸਤਿਵਾ, ਨੁਜ਼ੁਲ, ਇਤਯਾਨ ਵਗੈਰਾ
2. ਅਫ਼ਆਲ ਮੁਤਆਦੀ ਜਿਵੇਂ ਖਲਕ (ਬਣਾਉਣਾ), ਅਤਾ (ਦੇਣਾ) ਵਗੈਰਾ

ਰੱਬ ਦੇ ਅਫ਼ਆਲ ਕਰਮ ਗਿਣੇ ਨਹੀਂ ਜਾ ਸਕਦੇ ।

"ਅੱਲ੍ਹਾ ਤਾਅਲਾ ਜੋ ਚਾਹੁੰਦਾ ਹੈ ਉਹ ਕਰਦਾ ਹੈ."
(ਇਬਰਾਹੀਮ: 27)
ਇਸ ਲਈ, ਸਿਫ਼ਾਤ ਏ ਫੈਲੀਆ ਵੀ ਬੇ-ਸ਼ੁਮਾਰ ਹਨ.

## 3. ਸਬੂਤ ਅਤੇ ਦਲੀਲਾਂ ਦੇ ਅਨੁਸਾਰ:

### 1. ਸਿਫ਼ਾਤ ਏ ਖਬਰੀਆ

ਇਹ ਉਹ ਗੁਣ ਹਨ, ਜਿਨ੍ਹਾਂ ਦੀ ਪੁਸ਼ਟੀ ਕੇਵਲ ਅੱਲ੍ਹਾ ਅਤੇ ਉਸਦੇ ਰਸੂਲ ਤੋਂ (ਮਨਕੂਲ) ਪ੍ਰਸਾਰਿਤ ਖ਼ਬਰਾਂ 'ਤੇ ਨਿਰਭਰ ਕਰਦੀ ਹੈ। ਇਹਨਾਂ ਨੂੰ ਸਮੀਆ ਜਾਂ ਨਕਲੀਆ ਗੁਣ ਵੀ ਕਿਹਾ ਜਾਂਦਾ ਹੈ।
ਇਹ ਸਿਫ਼ਾਤ ਏ ਜਾਤੀਆ (ਨਿੱਜੀ ਗੁਣ) ਵੀ ਹੋ ਸਕਦੇ ਹਨ, ਜਿਵੇਂ ਕਿ ਵਜ (ਚਿਹਰਾ), ਯਦ (ਹੱਥ) ਆਦਿ, ਅਤੇ ਸਿਫ਼ਾਤ ਏ ਫੈਲੀਆ (ਕਾਰਜਸ਼ੀਲ ਗੁਣ) ਵੀ ਹੋ ਸਕਦੇ ਹਨ, ਜਿਵੇਂ ਕਿ ਫਰਹ, ਜਿਹਕ  ਆਦਿ।

### 2. ਸਿਫ਼ਾਤ ਏ ਅਕਲੀਆ

ਅਜਿਹੇ ਗੁਣ ਹਨ, ਜਿਨ੍ਹਾਂ ਦੀ ਪੁਸ਼ਟੀ ਨਕਲ ਦਲੀਲਾਂ (ਨਕਲ-ਕੁਰਆਨ ਅਤੇ ਹਦੀਸ) ਨਾਲ ਵੀ ਹੁੰਦੀ ਹੈ।ਅਤੇ ਅਕਲੀ ਦਲੀਲਾਂ ਨਾਲ ਵੀ ਹੁੰਦੀ ਹੈ
ਇਹ ਸਿਫ਼ਾਤ ਏ ਜਾਤੀਆ ਜਿਵੇਂ ਕਿ ਹਯਾਤ,ਇਲਮ, ਕੁਦਰਤ ਆਦਿ  ਅਤੇ ਸਿਫ਼ਾਤ ਏ ਫੈਲੀਆ ਜਿਵੇਂ ਕਿ ਖਲਕ ਅਤੇ ਅਤਾ ਵੀ ਹੋ ਸਕਦੇ ਹਨ

## ਅੱਲ੍ਹਾ ਤਾਅਲਾ ਦੀਆਂ ਕੁੱਝ ਸਿਫ਼ਾਤਾਂ ਦਾ ਜਿਕਰ

### 1 ਇਸਤਿਵਾ

ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੈ
20:5

### 2. ਵਜ

ਸਿਰਫ਼ ਤੇਰੇ ਰੱਬ ਦਾ ਵਜ (ਚੇਹਰਾ) ,ਜੋ ਅਜ਼ਮਤ ਅਤੇ ਇੱਜਤ ਵਾਲੀ ਹੈ ,ਬਾਕੀ ਰਹਿ ਜਾਵੇਗੀ ।
55:27
ਹਰ ਚੀਜ਼ ਫਨਾਂ ਹੋਣ ਵਾਲੀ ਹੈ ਸਿਵਾਏ ,(ਅੱਲਾਹ) ਦੇ ਵਜ੍ਹ (ਚੇਹਰਾ) ਦੇ
28:88

### 3.ਯਦੈਨ

(ਅੱਲਾਹ ਤਾਅਲਾ ਨੇ) ਫ਼ਰਮਾਇਆ ਏ ਇਬਲੀਸ ਤੈਨੂੰ ਕਿਸ ਚੀਜ਼ ਨੇ ਇਸਨੂੰ ਸਜਦਾ ਕਰਨ ਤੋਂ ਰੋਕਿਆ,ਜਿਸਨੂੰ ਮੈਂ ਆਪਣੇ (ਦੋਵੇਂ) ਹੱਥਾਂ ਨਾਲ ਪੈਦਾ ਕੀਤਾ (ਬਣਾਇਆ)
38:75

ਇਹਨਾਂ ਲੋਕਾਂ ਨੇ ਅੱਲਾਹ ਤਾਅਲਾ ਦੀ ਉਸ ਤਰਾਂ ਕਦਰ ਨਹੀਂ ਕੀਤੀ ਜਿਵੇਂ ਉਸਦੀ ਕਦਰ ਕਰਨੀ ਚਾਹੀਦੀ ਸੀ ,
ਕਿਆਮਤ ਵਾਲੇ ਦਿਨ ਸਾਰੀ ਜਮੀਨ ਉਸਦੀ ਮੁੱਠੀ ਵਿੱਚ ਹੋਵੇਗੀ ,ਅਤੇ ਸਾਰੇ ਆਸਮਾਨ ਉਸਦੇ ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ ।
39:67

ਨਬੀ ﷺ ਨੇ ਫ਼ਰਮਾਇਆ, ਕੇ ਆਦਮ ਅਤੇ ਮੂਸਾ ਨੇ ਮੁਬਾਹਸਾ (ਬਹਿਸ ਬਾਜੀ) ਕੀਤਾ ,ਮੂਸਾ ਨੇ ਆਦਮ ਨੂੰ ਕਿਹਾ, ਤੁਸੀਂ ਸਾਡੇ ਬਾਪ ਹੋ, ਪਰ ਤੁਸੀਂ ਹੀ ਸਾਨੂੰ ਮਹਿਰੂਮ ਕੀਤਾ ਅਤੇ ਜੰਨਤ ਵਿੱਚੋਂ ਕਢਵਾਇਆ । ਤਾਂ ਆਦਮ ਨੇ ਮੂਸਾ ਨੂੰ ਕਿਹਾ ਕੇ ਏਹ ਮੂਸਾ

ਤੁਹਾਨੂੰ ਅੱਲਾਹ ਤਾਅਲਾ ਨੇ ਆਪਣੇ ਨਾਲ ਕਲਾਮ ਕਰਨ ਲਈ ਚੁਣ ਲਿਆ ਅਤੇ ਤੁਹਾਡੇ ਲਈ ਆਪਣੇ ਹੱਥ ਨਾਲ (ਤੌਰਾਤ) ਲਿਖੀ , ਕੀ ਤੁਸੀਂ ਮੈਨੂੰ ਇੱਕ ਅਜਿਹੇ ਕੰਮ ਲਈ ਮਲਾਮਤ ਕਰ ਰਹੇ ਹੋ ,ਜੋ ਅੱਲਾਹ ਤਾਅਲਾ ਨੇ ਮੈਨੂੰ ਪੈਦਾ ਕਰਨ ਤੋਂ 40 ਸਾਲ ਪਹਿਲਾਂ ਮੇਰੀ ਤਕਦੀਰ ਵਿੱਚ ਲਿਖ ਦਿੱਤਾ ਸੀ
ਅਖੀਰ ਆਦਮ ,ਬਹਿਸ ਵਿੱਚ ਮੂਸਾ ਉੱਪਰ ਗਾਲਿਬ ਆ ਗਏ ।
ਸਹੀ ਬੁਖਾਰੀ 6614

ਅੱਲਾਹ ਤਾਅਲਾ ਨੇ ਮਖ਼ਲੂਕ ਨੂੰ ਪੈਦਾ ਕਰਨ ਤੋਂ ਪਹਿਲਾਂ ,ਆਪਣੇ ਹੱਥ ਨਾਲ ਆਪਣੇ ਬਾਰੇ ਇਹ ਲਿਖ ਦਿੱਤਾ , ਕੇ ਮੇਰੀ ਰਹਿਮਤ ਮੇਰੇ ਗੁੱਸੇ ਤੋਂ ਪਹਿਲਾਂ ਹੈ ।
(ਇਬਨੇ ਮਾਜਾ 189, ਸਹੀ)

4. ਆਇਨ

ਤਾਂ ਕੇ ਤੇਰੀ ਪਰਵਿਰਸ ਮੇਰੀਆਂ ਅੱਖਾਂ ਦੇ ਸਾਹਮਣੇ ਕੀਤੀ ਜਾਵੇ
20:39

ਜੋ ਸਾਡੀਆਂ ਅੱਖਾਂ ਦੇ ਸਾਹਮਣੇ ਚੱਲ ਰਹੀ ਸੀ
54:14

5. ਸ਼ਾਕ

ਜਿਸ ਦਿਨ ਪਿੰਡਲੀ ਖੋਲ ਦਿੱਤੀ ਜਾਵੇਗੀ ।
68:42

6. ਅੱਲਾਹ ਦਾ ਦੀਦਾਰ

ਸੂਰਤ , ਪਿੰਡਲੀ , ਮੁੱਠੀ, ਕਲਾਮ

ਅਬੂ ਸਈਦ ਅਲ-ਖੁਦਰੀ ਨੇ ਬਿਆਨ ਕੀਤਾ: ਅਸੀਂ ਕਿਹਾ, "ਹੇ ਅੱਲ੍ਹਾ ਦੇ ਰਸੂਲ ! ਕੀ ਅਸੀਂ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਦੇਖਾਂਗੇ?" ਨਬੀ ﷺ ਨੇ ਕਿਹਾ, "ਜਦੋਂ

ਅਸਮਾਨ ਸਾਫ਼ ਹੋਵੇ ਤਾਂ ਤੁਹਾਨੂੰ ਸੂਰਜ ਅਤੇ ਚੰਦਰਮਾ ਨੂੰ ਵੇਖਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ?" ਅਸੀਂ ਕਿਹਾ, "ਨਹੀਂ।" ਨਬੀ ﷺ ਨੇ ਕਿਹਾ, "ਇਸ ਲਈ ਤੁਹਾਨੂੰ ਉਸ ਦਿਨ ਆਪਣੇ ਰੱਬ ਨੂੰ ਵੇਖਣ ਵਿੱਚ ਕੋਈ ਮੁਸ਼ਕਲ ਨਹੀਂ ਹੋਵੇਗੀ ਜਿਵੇਂ ਤੁਹਾਨੂੰ ਸੂਰਜ ਅਤੇ ਚੰਦ (ਸਾਫ਼ ਅਸਮਾਨ ਵਿੱਚ) ਵੇਖਣ ਵਿੱਚ ਕੋਈ ਮੁਸ਼ਕਲ ਨਹੀਂ ਆਉਂਦੀ ।"
ਨਬੀ ﷺ ਨੇ ਫਿਰ ਕਿਹਾ, "
ਫਿਰ ਕੋਈ ਆਵਾਜ਼ ਦੇਣ ਵਾਲਾ ਆਵਾਜ਼ ਦੇਵੇਗਾ, 'ਹਰ ਕੌਮ ਉਸ ਦੇ ਨਾਲ ਚਲੀ ਜਾਵੇ ਜਿਸਦੀ ਉਹ ਪੂਜਾ (ਇਬਾਦਤ) ਕਰਦੇ ਸਨ।'
ਇਸ ਲਈ ਸਲੀਬ (ਈਸਾਈ) ਦੇ ਸਾਥੀ ਆਪਣੀ ਸਲੀਬ ਦੇ ਨਾਲ ਜਾਣਗੇ, ਅਤੇ ਮੂਰਤੀਕਾਰ ਉਹਨਾਂ ਦੀਆਂ ਮੂਰਤੀਆਂ ਦੇ ਨਾਲ, ਅਤੇ ਹਰੇਕ ਦੇਵਤੇ (ਝੂਠੇ ਦੇਵਤਿਆਂ) ਦੇ ਸਾਥੀ ਉਹਨਾਂ ਦੇ ਦੇਵਤੇ ਦੇ ਨਾਲ , ਜਦ ਤੱਕ ਕਿ ਉੱਥੇ ਉਹ ਰਹਿ ਜਾਣਗੇ ਜੋ ਅੱਲ੍ਹਾ ਦੀ ਇਬਾਦਤ ਕਰਦੇ ਸਨ। ,ਉਹਨਾਂ ਵਿੱਚ ਨੇਕ ਅਤੇ ਬੁਰੇ ਦੋਵੇ ਕਿਸਮ ਦੇ ਮੁਸਲਮਾਨ ਅਤੇ ਅਹਲੇ ਕਿਤਾਬ ਦੇ ਕੁਝ ਬਾਕੀ ਲੋਕ। ਫਿਰ ਦੋਜ਼ਖ ਉਨ੍ਹਾਂ ਦੇ ਸਾਹਮਣੇ ਪੇਸ਼ ਕੀਤੀ ਜਾਵੇਗੀ ਉਹ ਅਜਿਹੀ ਚਮਕਦਾਰ ਹੋਵੇਗੀ ਜਿਵੇ ਰੇਤ ਦਾ ਮੈਦਾਨ ( ਜੋ ਦੂਰ ਤੋਂ ਪਾਣੀ ਨਜਰ ਆਉਂਦਾ ਹੈ) । ਫਿਰ ਯਹੂਦੀਆਂ ਨੂੰ ਕਿਹਾ ਜਾਵੇਗਾ, "ਤੁਸੀਂ ਕਿਸ ਦੀ ਪੂਜਾ ਕਰਦੇ ਸੀ? ' ਉਹ ਜਵਾਬ ਦੇਣਗੇ, 'ਅਸੀਂ ਅੱਲ੍ਹਾ ਦੇ ਪੁੱਤਰ ਉਜੈਰ ਦੀ ਪੂਜਾ ਕਰਦੇ ਸਾਂ।' ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਸੀਂ ਝੂਠੇ ਹੋ, ਕਿਉਂਕਿ ਅੱਲ੍ਹਾ ਦੀ ਨਾ ਤਾਂ ਕੋਈ ਪਤਨੀ ਹੈ ਅਤੇ ਨਾ ਹੀ ਕੋਈ ਪੁੱਤਰ ਹੈ। ਤੁਸੀਂ (ਹੁਣ) ਕੀ ਚਾਹੁੰਦੇ ਹੋ?' ਉਹ ਜਵਾਬ ਦੇਣਗੇ, 'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਪਾਣੀ ਦਿਓ ਸਾਨੂੰ ਪਾਣੀ ਨਾਲ ਸੇਰਾਬ ਕਰ ਦਿਉ ।' ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ 'ਪੀਓ' ਅਤੇ ਉਹ ਚਮਕਦੀ ਰੇਤ ਦੀ ਤਰਫ਼ ਪਾਣੀ ਸਮਝ ਕੇ ਚੱਲਣਗੇ (ਇਸ ਦੀ ਬਜਾਏ) ਜਹੰਨਮ ਵਿਚ ਡਿੱਗ ਪੈਣਗੇ। ਫਿਰ ਈਸਾਈਆਂ ਨੂੰ ਕਿਹਾ ਜਾਵੇਗਾ, 'ਤੁਸੀਂ ਕਿਸਦੀ ਪੂਜਾ ਕਰਦੇ ਸੀ?'

ਉਹ ਜਵਾਬ ਦੇਣਗੇ, 'ਅਸੀਂ ਅੱਲ੍ਹਾ ਦੇ ਪੁੱਤਰ ਈਸਾ ਦੀ ਪੂਜਾ ਕਰਦੇ ਸਾਂ।' ਕਿਹਾ ਜਾਵੇਗਾ, 'ਤੁਸੀਂ ਝੂਠੇ ਹੋ, ਕਿਉਂਕਿ ਅੱਲ੍ਹਾ ਦੀ ਨਾ ਤਾਂ ਕੋਈ ਪਤਨੀ ਹੈ ਅਤੇ ਨਾ ਹੀ ਕੋਈ ਪੁੱਤਰ ਹੈ। ਤੁਸੀਂ (ਹੁਣ)ਕੀ ਚਾਹੁੰਦੇ ਹੋ?' ਉਹ ਕਹਿਣਗੇ, 'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਪਾਣੀ ਦਿਓ ,ਅਤੇ ਸਾਨੂੰ ਪਾਣੀ ਨਾਲ ਸੇਰਾਬ ਕਰ ਦਿਉ ।' ਉਨ੍ਹਾਂ ਨੂੰ ਕਿਹਾ ਜਾਵੇਗਾ, 'ਪੀਓ' ਅਤੇ ਉਹ ਚਮਕਦੀ ਰੇਤ ਦੀ ਤਰਫ਼ ਪਾਣੀ ਸਮਝ ਕੇ ਚੱਲਣਗੇ

(ਇਸ ਦੀ ਬਜਾਏ) ਜਹੰਨਮ ਵਿਚ ਡਿੱਗ ਪੈਣਗੇ। ਜਦੋਂ ਉੱਥੇ ਸਿਰਫ਼ ਉਹੀ ਰਹਿ ਜਾਣਗੇ ਜੋ ਅੱਲ੍ਹਾ (ਇਕੱਲੇ) ਦੀ

ਇਬਾਦਤ ਕਰਦੇ ਸਨ, ਨੇਕ ਅਤੇ ਬਦ ਦੋਵੇਂ ਤਰਾਂ ਦੇ ਮੁਸਲਮਾਨ , ਉਨ੍ਹਾਂ ਨੂੰ ਕਿਹਾ ਜਾਵੇਗਾ, 'ਜਦੋਂ ਸਾਰੇ ਲੋਕ ਚਲੇ ਗਏ ਹਨ ਤਾਂ ਤੁਸੀਂ ਇੱਥੇ ਕਿਉਂ ਰੁਕੇ ਹੋ ?' ਉਹ ਕਹਿਣਗੇ, 'ਅਸੀਂ (ਦੁਨੀਆਂ ਵਿਚ) ਉਨ੍ਹਾਂ ਤੋਂ ਵਿਛੜ ਗਏ ਸੀ ਜਦੋਂ ਸਾਨੂੰ ਉਨ੍ਹਾਂ ਦੀ ਅੱਜ  ਨਾਲੋਂ ਦੁਨੀਆਂ ਵਿੱਚ ਜ਼ਿਆਦਾ ਲੋੜ ਸੀ, ਅਸੀਂ ਇਕ ਇਹ ਐਲਾਨ ਕਰਦੇ ਹੋਏ ਸੁਣਿਆ, 'ਹਰ ਕੌਮ ਉਸ ਦੇ ਨਾਲ ਚਲੀ ਜਾਵੇ ਜਿਸ ਦੀ ਉਹ ਪੂਜਾ ਕਰਦੇ ਸਨ,' ਅਤੇ ਹੁਣ ਅਸੀਂ ਸਾਡੇ ਰੱਬ ਦੀ ਉਡੀਕ ਕਰ ਰਹੇ ਹਾਂ ।' ਫਿਰ ਅੱਲਾਹ ਜੱਬਾਰ ਉਨ੍ਹਾਂ ਦੇ ਕੋਲ ਉਸ ਸੂਰਤ  ਤੋਂ ਇਲਾਵਾ ਕਿਸੇ ਹੋਰ ਸੂਰਤ  ਵਿਚ ਆਵੇਗਾ ਜਿਸ ਨੂੰ ਉਨ੍ਹਾਂ ਨੇ ਪਹਿਲੀ ਵਾਰ ਦੇਖਿਆ ਸੀ, ਅਤੇ ਉਹ ਕਹੇਗਾ, 'ਮੈਂ ਤੁਹਾਡਾ ਰੱਬ ਹਾਂ' ਅਤੇ ਉਹ ਕਹਿਣਗੇ, 'ਤੂੰ ਸਾਡਾ ਰੱਬ ਹੈਂ ' ਅਤੇ ਉਸ ਦਿਨ ਕੋਈ ਨਹੀਂ ਬੋਲੇਗਾ ਸਿਵਾਏ  ਨਬੀਆਂ ਦੇ , ਅਤੇ ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ, 'ਕੀ ਤੁਸੀਂ ਕੋਈ ਨਿਸ਼ਾਨ ਜਾਣਦੇ ਹੋ ਜਿਸ ਨਾਲ ਤੁਸੀਂ ਉਸ ਨੂੰ ਪਹਿਚਾਣ  ਸਕੋ?' ਉਹ ਕਹਿਣਗੇ। 'ਸ਼ਾਕ'(ਪਿੰਡਲੀ), ਅਤੇ ਇਸ ਤਰ੍ਹਾਂ ਅੱਲ੍ਹਾ ਫਿਰ ਆਪਣੀ ਸ਼ਾਕ ਨੂੰ ਬੇਪਰਦਾ  ਕਰੇਗਾ ਜਿਸ 'ਤੇ ਹਰ ਮੋਮਿਨ  ਉਸ ਦੇ ਅੱਗੇ ਸਜਦੇ ਵਿੱਚ ਗਿਰ ਜਾਵੇਗਾ ਅਤੇ ਉਥੇ ਉਹ ਲੋਕ ਰਹਿ ਜਾਣਗੇ ਜੋ ਸਿਰਫ ਦਿਖਾਵੇ ਲਈ ਅਤੇ ਸੋਹਰਤ ਹਾਸਲ ਕਰਨ ਲਈ ਉਸ ਅੱਗੇ ਸੱਜਦਾ ਕਰਦੇ ਸਨ। ਇਹ ਲੋਕ ਸਜਦਾ ਕਰਨ ਦੀ ਕੋਸ਼ਿਸ਼ ਕਰਨਗੇ ਪਰ ਇਨ੍ਹਾਂ ਦੀ ਪਿੱਠ ਲੱਕੜ ਦੇ ਇੱਕ ਟੁਕੜੇ ਵਾਂਗ ਸਖ਼ਤ ਹੋ ਜਾਵੇਗੀ (ਅਤੇ ਉਹ ਸਜਦਾ ਕਰਨ ਦੇ ਯੋਗ ਨਹੀਂ ਹੋਣਗੇ)। ਫਿਰ ਉਹਨਾਂ ਨੂੰ ਪੁਲ ਉੱਪਰ ਲਿਆਂਦਾ ਜਾਵੇਗਾ।" ਅਸੀਂ, (ਨਬੀ ﷺ ਦੇ ਸਾਥੀਆਂ ਨੇ) ਕਿਹਾ, "ਹੇ ਅੱਲ੍ਹਾ ਦੇ ਰਸੂਲ ! ਪੁਲ ਕੀ ਹੈ?'

ਉਹਨਾਂ ਨੇ ਕਿਹਾ, "ਇਹ ਇੱਕ ਤਿਲਕਣ (ਪੁਲ) ਹੈ ਜਿਸ 'ਤੇ ਕਲੈਂਪ ਹਨ ਅਤੇ (ਹੁੱਕਾਂ ਵਰਗਾ) ਇੱਕ ਕੰਡਿਆਲੀ ਬੀਜ ਹੈ ਜੋ ਇੱਕ ਪਾਸੇ ਚੌੜਾ ਹੈ ਅਤੇ ਦੂਜੇ ਪਾਸੇ ਤੰਗ ਹੈ ਅਤੇ ਝੁਕੇ ਹੋਏ ਸਿਰਿਆਂ ਵਾਲੇ ਕੰਡੇ ਹਨ, ਅਜਿਹਾ ਕੰਡੇਦਾਰ

ਬੀਜ ਨਜਦ ਵਿੱਚ ਮਿਲਦਾ ਹੈ। ਅਤੇ ਇਸ ਨੂੰ ਅਸ-ਸਦਾਨ ਕਿਹਾ ਜਾਂਦਾ ਹੈ। ਕੁਝ ਮੋਮਿਨ ਅੱਖਾਂ ਦੇ ਝਪਕਦੇ ਹੀ ਪੁਲ ਨੂੰ ਪਾਰ ਕਰਨਗੇ, ਕੁਝ ਹੋਰ ਬਿਜਲੀ ਵਾਂਗ ,ਤੇਜ਼ ਹਵਾ, ਤੇਜ਼ ਰਫ਼ਤਾਰ ਘੋੜਿਆਂ ਜਾਂ ਸਵਾਰੀ ਦੀ ਤਰ੍ਹਾਂ ਗੁਜਰ ਜਾਣਗੇ । ਉਹਨਾਂ ਵਿੱਚੋਂ ਕੁਝ ਤਾਂ ਸਹੀ ਸਲਾਮਤ ਨਿਜਾਤ ਪਾਉਣ ਵਾਲੇ ਹੋਣਗੇ ,ਅਤੇ ਕੁਝ ਜਹੰਨਮ ਦੀ ਅੱਗ ਵਿੱਚ ਚੁਲ਼ਸ ਕੇ ਨਿਕਲਣ ਵਾਲੇ ਹੋਣਗੇ ਇੱਥੋਂ ਤੱਕ ਕੇ ਆਖਰੀ ਵਿਅਕਤੀ (ਪੁਲ ਉੱਤੇ) ਘਿਸਟਦੇ ਹੋਏ ਗੁਜਰੇਗਾ । "ਨਬੀ ﷺ ਨੇ ਕਿਹਾ, "ਤੁਸੀਂ (ਮੁਸਲਮਾਨ) ਮੇਰੇ ਤੋਂ ਅੱਜ ਆਪਣਾ ਹੱਕ ਲੈਣ ਲਈ ਜੋ ਤਕਾਜ਼ਾ ਅਤੇ ਮੁਤਾਲਬਾ ਕਰਦੇ ਹੋ ,ਇਸ ਤੋਂ ਜਿਆਦਾ ਮੁਸਲਮਾਨ ਲੋਕ ਅੱਲਾਹ ਤੋਂ ਤਕਾਜ਼ਾ ਅਤੇ ਮੁਤਾਲਬਾ ਕਰਨਗੇ ,ਅਤੇ ਜਦ ਓਹ ਦੇਖਣਗੇ ਕੇ ਆਪਣੇ ਭਾਈਆਂ ਵਿੱਚੋਂ ਓਹਨਾਂ ਨੂੰ ਨਜਾਤ ਮਿਲ ਗਈ ਹੈ , ਤਾਂ ਉਹ ਕਹਿਣਗੇ

ਉਹ ਕਹਿਣਗੇ, ਹੇ ਅੱਲਾਹ! ਸਾਡੇ ਭਰਾਵਾਂ ਨੂੰ (ਬਚਾਓ) ਕਿਉਂਕਿ ਉਹ ਸਾਡੇ ਨਾਲ ਨਮਾਜ ਪੜਦੇ ਸਨ, ਸਾਡੇ ਨਾਲ ਰੋਜੇ ਰੱਖਦੇ ਸਨ ਅਤੇ ਸਾਡੇ ਨਾਲ ਚੰਗੇ ਕੰਮ ਵੀ ਕਰਦੇ ਸਨ।

' ਅੱਲ੍ਹਾ ਕਹੇਗਾ, 'ਜਾਓ ਅਤੇ ਉਸ ਨੂੰ (ਨਰਕ ਵਿੱਚੋਂ) ਕੱਢ ਲਓ ਜਿਸ ਦੇ ਦਿਲ ਵਿੱਚ ਤੁਸੀਂ ਇੱਕ (ਸੋਨੇ) ਦੀਨਾਰ ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ।' ਅੱਲ੍ਹਾ ਅੱਗ ਨੂੰ ਉਨ੍ਹਾਂ ਪਾਪੀਆਂ ਦੇ ਚਿਹਰਿਆਂ ਨੂੰ ਸਾੜਨ ਤੋਂ ਮਨ੍ਹਾ ਕਰੇਗਾ। ਉਹ ਉਨ੍ਹਾਂ ਕੋਲ ਜਾਣਗੇ ਅਤੇ ਉਨ੍ਹਾਂ ਵਿੱਚੋਂ ਕੁਝ ਨੂੰ ਉਨ੍ਹਾਂ ਦੇ ਪੈਰਾਂ ਤੱਕ ਨਰਕ (ਅੱਗ) ਵਿੱਚ ਪਾਉਣਗੇ, ਅਤੇ ਕੁਝ ਉਨ੍ਹਾਂ ਦੀਆਂ ਲੱਤਾਂ ਦੇ ਵਿਚਕਾਰ ਤੱਕ। ਇਸ ਲਈ ਉਹ ਉਨ੍ਹਾਂ ਨੂੰ ਬਾਹਰ ਕੱਢ ਲੈਣਗੇ ਜਿਨ੍ਹਾਂ ਨੂੰ ਉਹ ਪਹਿਚਾਣ ਲੈਣਗੇ ਅਤੇ ਫਿਰ ਉਹ ਵਾਪਸ ਆ ਜਾਣਗੇ, ਅਤੇ ਅੱਲ੍ਹਾ (ਉਨ੍ਹਾਂ ਨੂੰ) ਕਹੇਗਾ, 'ਜਾਓ ਅਤੇ (ਨਰਕ ਵਿੱਚੋਂ) ਜਿਸ ਦੇ ਦਿਲ ਵਿੱਚ ਤੁਸੀਂ ਅੱਧੇ ਦੀਨਾਰ ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ, ਉਸਨੂੰ ਬਾਹਰ ਕੱਢੋ। ' ਉਹ ਜਿਸ ਨੂੰ ਵੀ ਪਹਿਚਾਣ ਲੈਣਗੇ ਬਾਹਰ ਕੱਢ ਦੇਣਗੇ ਅਤੇ ਵਾਪਸ ਆਉਣਗੇ, ਅਤੇ ਫਿਰ

ਅੱਲ੍ਹਾ ਕਹੇਗਾ, 'ਜਾਓ ਅਤੇ ਉਸ ਨੂੰ (ਨਰਕ ਵਿੱਚੋਂ) ਬਾਹਰ ਕੱਢੋ ਜਿਸ ਦੇ ਦਿਲ ਵਿੱਚ ਤੁਸੀਂ ਇੱਕ ਜ਼ੱਰਾ (ਜਾਂ ਸਭ ਤੋਂ ਛੋਟੀ ਕੀੜੀ) ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ, ਅਤੇ ਇਸ ਤਰ੍ਹਾਂ ਉਹ ਉਨ੍ਹਾਂ ਸਾਰਿਆਂ ਨੂੰ ਬਾਹਰ ਕੱਢ ਦੇਣਗੇ ਜਿਨ੍ਹਾਂ ਨੂੰ ਉਹ ਪਛਾਣਨਗੇ।" ਅਬੂ ਸਈਦ ਨੇ ਕਿਹਾ: ਜੇ ਤੁਸੀਂ ਮੇਰੇ 'ਤੇ ਵਿਸ਼ਵਾਸ ਨਹੀਂ ਕਰਦੇ ਤਾਂ

ਪਵਿੱਤਰ ਆਇਤ ਪੜ੍ਹੋ:-- 'ਜ਼ਰੂਰ! ਅੱਲ੍ਹਾ ਇੱਕ ਪਰਮਾਣੂ (ਜਾਂ ਸਭ ਤੋਂ ਛੋਟੀ ਕੀੜੀ) ਦੇ ਭਾਰ ਦਾ ਵੀ ਜ਼ੁਲਮ ਨਹੀਂ ਕਰਦਾ ਪਰ ਜੇ ਕੋਈ ਚੰਗਾ (ਕੀਤਾ) ਹੈ ਤਾਂ ਉਹ ਉਸ ਨੂੰ ਦੁੱਗਣਾ ਕਰ ਦਿੰਦਾ ਹੈ।' (4:40) ਨਬੀ ﷺ ਨੇ ਅੱਗੇ ਕਿਹਾ, "ਫਿਰ ਨਬੀ ﷺ ਅਤੇ ਮੋਮਿਨ ਅਤੇ ਫਰਿਸਤੇ ਸਿਫ਼ਾਰਿਸ ਕਰਨਗੇ, ਅਤੇ (ਸਭ ਤੋਂ ਅਖੀਰ ਵਿਚ) ਸਰਬਸ਼ਕਤੀਮਾਨ (ਅੱਲ੍ਹਾ) ਕਹੇਗਾ, 'ਹੁਣ ਮੇਰੀ ਸਿਫ਼ਾਰਿਸ ਰਹਿੰਦੀ ਹੈ। ਫਿਰ ਅੱਲ੍ਹਾ ਜਹੰਨਮ ਵਿੱਚੋਂ ਇੱਕ  ਮੁੱਠੀ ਭਰੇਗਾ ਅਤੇ ਅਜਿਹੇ ਲੋਕਾਂ ਨੂੰ ਬਾਹਰ ਕੱਢੇਗਾ ਜਿਹੜੇ ਸੜ ਕੇ ਕੋਲੇ ਹੋ ਚੁੱਕੇ ਹੋਣਗੇ , ਅਤੇ ਉਨ੍ਹਾਂ ਨੂੰ ਜੰਨਤ  ਦੇ ਪ੍ਰਵੇਸ਼ ਦੁਆਰ 'ਤੇ ਇੱਕ ਨਦੀ ਵਿੱਚ ਸੁੱਟ ਦਿੱਤਾ ਜਾਵੇਗਾ, ਜਿਸ ਨੂੰ (ਆਬੇ ਹਯਾਤ ) ਜੀਵਨ ਦਾ ਪਾਣੀ ਕਿਹਾ ਜਾਂਦਾ ਹੈ। ਉਹ ਇਸ ਦੇ ਕਿਨਾਰਿਆਂ 'ਤੇ ਉੱਗਣਗੇ, ਜਿਵੇਂ ਕਿ ਤੂਫ਼ਾਨ ਦੁਆਰਾ ਚੁੱਕਿਆ ਗਿਆ ਬੀਜ ਉੱਗਦਾ ਹੈ। ਤੁਸੀਂ ਦੇਖਿਆ ਹੈ ਕਿ ਇਹ ਇੱਕ ਚੱਟਾਨ ਦੇ ਕੋਲ ਜਾਂ ਦਰੱਖਤ ਦੇ ਕੋਲ ਕਿਵੇਂ ਵਧਦਾ ਹੈ, ਅਤੇ ਕਿਵੇਂ ਸੂਰਜ ਦਾ ਸਾਹਮਣਾ ਕਰਨ ਵਾਲਾ ਪਾਸਾ ਆਮ ਤੌਰ 'ਤੇ ਹਰਾ ਹੁੰਦਾ ਹੈ ਜਦੋਂ ਕਿ ਛਾਂ ਦਾ ਸਾਹਮਣਾ ਕਰਨ ਵਾਲਾ ਪਾਸਾ ਚਿੱਟਾ ਹੁੰਦਾ ਹੈ। ਉਹ ਲੋਕ (ਜ਼ਿੰਦਗੀ ਦੀ ਨਦੀ ਵਿੱਚੋਂ) ਮੋਤੀਆਂ ਵਾਂਗ ਬਾਹਰ ਨਿਕਲਣਗੇ, ਅਤੇ ਉਹਨਾਂ ਦੀਆਂ ਗਰਦਣਾ ਉੱਪਰ ਮੋਹਰ ਕਰ ਲਗਾ ਦਿੱਤੀ ਜਾਵੇਗੀ (ਕੇ ਇਹ ਅੱਲਾਹ ਦੇ ਆਜਾਦ ਕਰਦਾ ਗੁਲਾਮ ਹਨ ), ਅਤੇ ਫਿਰ ਉਹ ਜੰਨਤ  ਵਿੱਚ ਦਾਖਲ ਹੋਣਗੇ, ਅਤੇ ਜੰਨਤ ਦੇ ਲੋਕ ਓਹਨਾਂ ਨੂੰ ਅਤਕਾ ਉਰ ਰਹਿਮਾਨ ਕਹਿਣਗੇ, (ਇਹ ਉਹ ਲੋਕ ਹਨ ਜੋ ਰਹਿਮਾਨ ਦੁਆਰਾ ਆਜਾਦ   ਕੀਤੇ ਗਏ ਹਨ). ਉਸ ਨੇ ਉਨ੍ਹਾਂ ਨੂੰ ਬਿਨਾਂ ਕੋਈ ਚੰਗੇ ਕੰਮ ਕੀਤੇ ਅਤੇ (ਆਪਣੇ ਲਈ) ਕੋਈ ਭਲਾ ਭੇਜੇ ਬਿਨਾਂ ਉਨ੍ਹਾਂ ਨੂੰ ਜੰਨਤ

ਵਿੱਚ ਦਾਖਲ ਕੀਤਾ ਹੈ।' ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਹਾਡੇ ਲਈ ਉਹ ਹੈ ਜੋ ਤੁਸੀਂ ਦੇਖਿਆ ਹੈ ਅਤੇ ਇਸ ਦੇ ਬਰਾਬਰ ਵੀ ਹੈ।'
ਸਹੀ ਅਲ-ਬੁਖਾਰੀ 7439

## 7. ਕਦਮ

ਨਬੀ ﷺ ਨੇ ਕਿਹਾ, "ਜਹੰਨਮ ਇਹ ਕਹਿੰਦੀ ਰਹੇਗੀ: 'ਕੀ ਕੁਝ ਹੋਰ (ਆਉਣ ਵਾਲੇ) ਲੋਕ ਹਨ , ਕੁੱਝ ਹੋਰ ਲੋਕ ਹਨ ? ਜਦ ਤੱਕ ਕਿ ਅੱਲਾਹ ਰੱਬ ਉਲ ਇੱਜਤ ਆਪਣਾ ਕਦਮ ਇਸ ਵਿੱਚ ਰੱਖ ਦੇਵੇਗਾ ਅਤੇ ਫਿਰ ਇਹ ਕਹੇਗੀ 'ਕਤ! ਕਤ !' (ਕਾਫ਼ੀ! ਕਾਫ਼ੀ!) ਮੈਂ ਭਰ ਗਈ, ਤੁਹਾਡੀ ਇੱਜਤ ਦੀ ਕਸਮ । ਅਤੇ ਇਸਦੇ ਵੱਖ-ਵੱਖ ਪਾਸੇ ਇੱਕ ਦੂਜੇ ਨੂੰ ਖਾਣ ਲੱਗ ਜਾਣਗੇ (ਭਾਵ, ਇਹ ਸੁੰਗੜ ਜਾਵੇਗਾ)।

ਸਹੀ ਬੁਖਾਰੀ 6661

## 8. ਉਂਗਲਾਂ

ਅਬਦੁੱਲਾ ਨੇ ਬਿਆਨ ਕੀਤਾ: ਯਹੂਦੀਆਂ ਦਾ ਇੱਕ ਆਲਿਮ (ਨਬੀ ﷺ ਕੋਲ) ਆਇਆ ਅਤੇ ਕਿਹਾ, "ਕਿਆਮਤ ਦੇ ਦਿਨ, ਅੱਲ੍ਹਾ ਸਾਰੇ ਅਕਾਸ਼ਾਂ ਨੂੰ ਇੱਕ ਉਂਗਲ ਉੱਤੇ, ਧਰਤੀ ਨੂੰ ਇੱਕ ਉਂਗਲ ਉੱਤੇ, ਪਾਣੀ ਅਤੇ ਜਮੀਨ ਨੂੰ ਇੱਕ ਉਂਗਲ ਉੱਤੇ, ਅਤੇ ਸਾਰੀ ਮਖਲੂਕ ਨੂੰ ਇੱਕ ਉਂਗਲ ਉੱਤੇ ਰੱਖੇਗਾ ਅਤੇ ਫਿਰ ਉਹ ਉਨ੍ਹਾਂ ਨੂੰ ਹਿਲਾ ਦੇਵੇਗਾ ਅਤੇ ਕਹੇਗਾ 'ਮੈਂ ਬਾਦਸ਼ਾਹ ਹਾਂ, ਮੈਂ ਬਾਦਸ਼ਾਹ ਹਾਂ!'" ਇਸ ਤੇ ਨਬੀ ﷺ ਹੱਸਣ ਲੱਗ ਪਏ ਇੱਥੋਂ ਤੱਕ ਕੇ ਉਨ੍ਹਾਂ ਦੇ ਦੰਦ ਦਿਖਾਈ ਦੇਣ ਲੱਗ ਪਏ ਸਨ , ਇਸ ਗੱਲ ਦੀ ਤਸਦੀਕ ਅਤੇ ਤਾਜੁੱਬ ਕਰਦੇ ਹੋਏ । ਫਿਰ ਨਬੀ ﷺ ਨੇ ਇਹ ਆਇਤ ਪੜ੍ਹੀ : 'ਉਨ੍ਹਾਂ ਨੇ ਅੱਲ੍ਹਾ ਦੀ ਉਹ ਕਦਰ ਨਹੀਂ ਕੀਤੀ ਜੋ ਕਰਨੀ ਚਾਹੀਦੀ ਸੀ ਕਿਆਮਤ ਦੇ ਦਿਨ ਸਾਰੀ ਜਮੀਨ ਉਸਦੀ ਮੁੱਠੀ ਵਿੱਚ ਹੋਵੇਗੀ ਅਤੇ ਸਾਰੇ ਅਸਮਾਨ ਉਸਦੇ ਸੱਜੇ ਹੱਥ ਵਿੱਚ ਲਿਪਟੇ ਹੋਏ ਹੋਣਗੇ , ਉਹ ਉਨ੍ਹਾਂ ਭਾਈਵਾਲਾਂ ਤੋਂ ਉੱਚਾ ਹੈ ਜਿਨ੍ਹਾਂ ਨੂੰ ਉਹ ਉਸ ਨਾਲ ਸਰੀਕ ਕਰਦੇ ਹਨ।' (39:67)

ਸਹੀ ਬੁਖਾਰੀ 7513

ਅਬਦੁੱਲਾ ਬਿਨ ਅਮਰ ਬਿਨ ਅਲ-ਆਸ ਨੇ ਦੱਸਿਆ ਕਿ ਉਸਨੇ ਅੱਲ੍ਹਾ ਦੇ ਨਬੀ ﷺ ਨੂੰ ਇਹ ਕਹਿੰਦੇ ਸੁਣਿਆ:

ਸੱਚਮੁੱਚ, ਆਦਮ ਦੇ ਸਾਰੇ ਪੁੱਤਰਾਂ ਦੇ ਦਿਲ ਰਹਿਮਾਨ ਦੀਆਂ ਉਂਗਲਾਂ ਵਿੱਚੋਂ ਦੋ ਉਂਗਲਾਂ ਦੇ ਵਿਚਕਾਰ ਇੱਕ ਦਿਲ ਦੇ ਰੂਪ ਵਿੱਚ ਹਨ. ਉਹ ਇਸਨੂੰ ਜਿਸ ਤਰਫ ਚਾਹੁੰਦਾ ਹੈ ਮੋੜ ਦਿੰਦਾ ਹੈ, ਜੋ ਉਹ ਪਸੰਦ ਕਰਦਾ ਹੈ। ਫਿਰ ਅੱਲ੍ਹਾ ਦੇ ਨਬੀ ﷺ ਨੇ

ਕਿਹਾ: ਏਹ ਅੱਲ੍ਹਾ, ਦਿਲਾਂ ਨੂੰ ਬਦਲਣ ਵਾਲੇ , ਸਾਡੇ ਦਿਲਾਂ ਨੂੰ ਆਪਣੀ ਆਗਿਆਕਾਰੀ ਵੱਲ ਮੋੜ ਦਿਓ।
ਸਹੀ ਮੁਸਲਿਮ 2655

## 9. ਜਿਹਕ (ਹੱਸਣਾ)

ਅਬੂ ਹੁਰੈਰਾ ਨੇ ਬਿਆਨ ਕੀਤਾ: ਇੱਕ ਆਦਮੀ ਨਬੀ ﷺ ਕੋਲ (ਭੁੱਖ ਦੀ ਹਾਲਤ ) ਵਿੱਚ ਆਇਆ। ਨਬੀ ﷺ ਨੇ ਆਪਣੀਆਂ ਪਤਨੀਆਂ ਕੋਲ ਭੇਜਿਆ (ਉਸ ਆਦਮੀ ਲਈ ਖਾਣ ਲਈ ਕੁਝ ਲਿਆਉਣ ਲਈ) ਪਰ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਕੋਲ ਪਾਣੀ ਤੋਂ ਇਲਾਵਾ ਕੁਝ ਨਹੀਂ ਹੈ। ਤਦ ਅੱਲ੍ਹਾ ਦੇ ਰਸੂਲ ਨੇ ਕਿਹਾ, "ਇਸ (ਵਿਅਕਤੀ) ਨੂੰ ਕੌਣ ਲੈ ਕੇ ਜਾਵੇਗਾ ਜਾਂ ਮਹਿਮਾਨ ਨਵਾਜੀ ਕਰੇਗਾ?" ਇੱਕ ਅੰਸਾਰੀ ਆਦਮੀ ਨੇ ਕਿਹਾ, "ਮੈਂ।" ਇਸ ਲਈ ਉਹ ਉਸਨੂੰ ਆਪਣੇ ਘਰ ਲੈ ਗਿਆ ,ਅਤੇ ਪਤਨੀ ਨੂੰ ਕਿਹਾ, "ਅੱਲ੍ਹਾ ਦੇ ਰਸੂਲ ਦੇ ਮਹਿਮਾਨ ਦੀ ਖਾਤਿਰ ਦਾਰੀ ਕਰੋ" ਉਸਨੇ (ਪਤਨੀ ਨੇ)ਕਿਹਾ, "ਸਾਡੇ ਕੋਲ ਮੇਰੇ ਬੱਚਿਆਂ ਦੇ ਭੋਜਨ ਤੋਂ ਇਲਾਵਾ ਕੁਝ ਨਹੀਂ ਹੈ।"
ਉਸਨੇ (ਪਤੀ ਨੇ )ਕਿਹਾ, "ਆਪਣਾ ਭੋਜਨ ਤਿਆਰ ਕਰੋ, ਦੀਵਾ ਜਗਾਓ ਅਤੇ ਜੇ ਉਹ ਰਾਤ ਦਾ ਖਾਣਾ ਮੰਗਣ ਤਾਂ ਆਪਣੇ ਬੱਚਿਆਂ ਨੂੰ ਸੁਲਾ ਦਿਓ।"
ਪਤਨੀ ਨੇ ਆਪਣਾ ਭੋਜਨ ਤਿਆਰ ਕੀਤਾ, ਦੀਵਾ ਜਗਾਇਆ ਅਤੇ ਆਪਣੇ ਬੱਚਿਆਂ ਨੂੰ (ਭੁੱਖਾ) ਸੁਲਾ ਦਿੱਤਾ, ਅਤੇ ਫਿਰ ਆਪਣਾ ਦੀਵਾ ਠੀਕ ਕਰਨ ਦਾ ਬਹਾਨਾ ਬਣਾ ਕੇ ਖੜੀ ਹੋ ਗਈ, ਪਰ ਉਸਨੇ ਇਸਨੂੰ ਬੰਦ ਕਰ ਦਿੱਤਾ। ਫਿਰ ਦੋਹਾਂ ਨੇ ਖਾਣ ਦਾ ਬਹਾਨਾ ਕੀਤਾ, ਪਰ ਉਹ ਸੱਚਮੁੱਚ ਭੁੱਖੇ ਸੌਂ ਗਏ। ਸਵੇਰੇ ਅੰਸਾਰੀ ਅੱਲ੍ਹਾ ਦੇ ਰਸੂਲ ਦੇ ਕੋਲ ਗਿਆ, ਅੱਲ੍ਹਾ ਦੇ ਰਸੂਲ ਨੇ ਕਿਹਾ, "ਅੱਜ ਰਾਤ ਅੱਲ੍ਹਾ ਤੁਹਾਡੇ ਨੇਕ ਅਮਲ 'ਤੇ ਹੱਸਿਆ ,ਪਸੰਦ ਕੀਤਾ ।" ਫਿਰ ਅੱਲ੍ਹਾ ਨੇ ਇਹ ਆਇਤ ਨਾਜਿਲ ਕੀਤੀ : "ਅਤੇ ਓਹ (ਅੰਸਾਰੀ) ਆਪਣੇ ਆਪ 'ਤੇ ਤਰਜੀਹ ਦਿੰਦੇ ਹਨ (ਦੂਜੇ ਗਰੀਬਾਂ ਨੂੰ ) ਭਾਵੇਂ ਕਿ ਓਹ ਖੁਦ ਭੁੱਖੇ ਸਨ (ਉਨ੍ਹਾਂ ਨੂੰ ਇਸ ਦੀ ਜ਼ਰੂਰਤ ਸੀ) ਅਤੇ ਜੋ ਕੋਈ ਆਪਣੀ ਤਬੀਅਤ ਦੇ ਬੁਖਲ ਤੋਂ ਬਚਾ ਲਿਆ ਗਿਆ , ਉਹ ਸਫਲ ਹੋਣ ਵਾਲੇ ਹਨ." (59:9)
ਸਹੀ ਬੁਖਾਰੀ 3798

ਅਬੂ ਹੁਰੈਰਾ ਨੇ ਬਿਆਨ ਕੀਤਾ: ਅੱਲ੍ਹਾ ਦੇ ਨਬੀ ﷺ ਨੇ ਕਿਹਾ, " (ਕਿਆਮਤ ਦੇ ਦਿਨ ) ਅੱਲ੍ਹਾ ਅਜਿਹੇ ਦੋ ਬੰਦਿਆਂ ਉੱਪਰ ਹੱਸੇਗਾ ; ਜਿਨ੍ਹਾਂ ਵਿੱਚੋਂ ਇੱਕ ਨੇ ਦੂਜੇ ਨੂੰ ਕਤਲ ਕੀਤਾ ਸੀ ਪਰ ਫਿਰ ਵੀ ਦੋਵੇਂ ਜੰਨਤ ਵਿੱਚ ਦਾਖਲ ਹੋ ਜਾਣਗੇ । ਇੱਕ ਅੱਲ੍ਹਾ ਦੇ ਰਾਹ ਵਿੱਚ ਲੜਦਾ ਹੈ ਅਤੇ ਮਾਰਿਆ ਜਾਂਦਾ ਹੈ । ਬਾਅਦ ਵਿੱਚ ਅੱਲ੍ਹਾ ਨੇ ਉਸ ਕਾਤਲ ਨੂੰ ਤੌਬਾ ਦੀ ਤੌਫ਼ੀਕ ਦਿੱਤੀ ,ਉਹ ਵੀ ਅੱਲ੍ਹਾ ਦੇ ਰਸਤੇ) ਸ਼ਹੀਦ ਹੋ ਜਾਂਦਾ ਹੈ
ਸਹੀ ਬੁਖਾਰੀ 2826

ਅੱਲ੍ਹਾ ਦੇ ਨਬੀ ﷺ ਨੇ ਕਿਹਾ: 'ਸਾਡਾ ਰੱਬ ਆਪਣੇ ਬੰਦਿਆਂ ਦੀ ਨਿਰਾਸ਼ਾ 'ਤੇ ਹੱਸਦਾ ਹੈ ਹਾਲਾਂਕਿ ਉਸ ਦੀ ਤਰਫ ਤੋਂ ਓਹਨਾਂ ਦੇ ਹਾਲਾਤ ਦੀ ਤਬਦੀਲੀ ਕਰੀਬ ਹੁੰਦੀ ਹੈ ।' ਮੈਂ (ਸਾਹਾਬੀ ਨੇ) ਕਿਹਾ: 'ਹੇ ਅੱਲ੍ਹਾ ਦੇ ਨਬੀ ﷺ , ਕੀ ਰੱਬ ਹੱਸਦਾ ਹੈ?' ਨਬੀ ﷺ ਨੇ ਕਿਹਾ: 'ਹਾਂ।' ਮੈਂ ਕਿਹਾ: 'ਅਸੀਂ ਅਜਿਹੇ ਰੱਬ ਦੀ ਖੈਰ ਤੋਂ ਕਦੇ ਵੀ ਵਾਂਝੇ ਨਹੀਂ ਹੋ ਸਕਦੇ , ਜੋ ਹੱਸਦਾ ਹੈ ।'
ਇਬਨੇ ਮਾਜਾ 181

ਅਬੂ ਹੁਰੈਰਾਹ ਤੋਂ ਰਵਾਇਤ ਹੈ : ਲੋਕਾਂ ਨੇ ਕਿਹਾ, "ਹੇ ਅੱਲ੍ਹਾ ਦੇ ਰਸੂਲ ! ਕੀ ਅਸੀਂ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਵੇਖਾਂਗੇ?" ਨਬੀ ﷺ ਨੇ ਕਿਹਾ, "ਕੀ ਤੁਹਾਨੂੰ ਚੌਦਵੀਂ ਦਾ ਚੰਦ ਦੇਖਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ?" ਉਨ੍ਹਾਂ ਨੇ ਕਿਹਾ, "ਨਹੀਂ, ਹੇ ਅੱਲ੍ਹਾ ਦੇ ਰਸੂਲ।" ਨਬੀ ﷺ ਨੇ ਕਿਹਾ, "ਜਦੋਂ ਬੱਦਲ ਨਹੀਂ ਹੁੰਦੇ ਤਾਂ ਤੁਹਾਨੂੰ ਸੂਰਜ ਨੂੰ ਵੇਖਣ ਵਿਚ ਕੋਈ ਮੁਸ਼ਕਲ ਆਉਂਦੀ ਹੈ?" ਉਨ੍ਹਾਂ ਨੇ ਕਿਹਾ, "ਨਹੀਂ, ਹੇ ਅੱਲ੍ਹਾ ਦੇ ਰਸੂਲ ।" ਨਬੀ ﷺ ਨੇ ਕਿਹਾ, "ਸੋ ਤੁਸੀਂ ਉਸ (ਅੱਲ੍ਹਾ) ਨੂੰ ਇਸ ਤਰ੍ਹਾਂ ਵੇਖੋਗੇ ਅੱਲ੍ਹਾ ਕਿਆਮਤ ਦੇ ਦਿਨ ਸਾਰੇ ਲੋਕਾਂ ਨੂੰ ਇਕੱਠਾ ਕਰੇਗਾ, ਅਤੇ ਕਹੇਗਾ, 'ਜਿਸ ਨੇ (ਦੁਨੀਆਂ ਵਿਚ) ਕਿਸੇ ਚੀਜ਼ ਦੀ ਪੂਜਾ ਕੀਤੀ ਹੈ, ਉਹ ਉਸਦੇ ਪਿੱਛੇ ਚੱਲਿਆ ਜਾਵੇ ,' ਇਸ ਲਈ, ਜਿਸ ਨੇ ਵੀ ਸੂਰਜ ਦੀ ਪੂਜਾ ਕੀਤੀ ਸੀ ,ਸੂਰਜ ਪਿੱਛੇ ਚੱਲਿਆ ਜਾਵੇਗਾ , ਅਤੇ ਜਿਸ ਨੇ ਚੰਦਰਮਾ ਦੀ ਪੂਜਾ ਕੀਤੀ ਸੀ ਉਹ ਚੰਦਰਮਾ ਦੇ ਪਿੱਛੇ ਚੱਲੇਗਾ, ਅਤੇ ਜੋ ਕੋਈ (ਹੋਰ ਝੂਠੇ) ਦੇਵਤਿਆਂ ਦੀ ਪੂਜਾ ਕਰਦਾ ਸੀ, ਉਹ ਉਨ੍ਹਾਂ ਦੇਵੀ-ਦੇਵਤਿਆਂ ਪਿੱਛੇ ਚੱਲਿਆ ਜਾਵੇਗਾ , ਅਤੇ ਫਿਰ ਇਹ ਉੱਮਤ ਬਾਕੀ ਰਹਿ ,ਇਸ ਵਿੱਚ ਬੜੇ

ਦਰਜੇ ਦੇ ਸਿਫ਼ਾਰਿਸ਼ ਕਰਨ ਵਾਲੇ ਜਾਂ ਮੁਨਾਫ਼ਿਕ ਵੀ ਹੋਣਗੇ (ਜਾਂ ਇਸਦੇ ਪਖੰਡੀਆਂ) (ਰਾਵੀ ਇਬਰਾਹੀਮ ਸ਼ੱਕ ਵਿੱਚ ਹੈ।)

ਫਿਰ ਅੱਲ੍ਹਾ ਉਨ੍ਹਾਂ ਕੋਲ ਆਵੇਗਾ ਅਤੇ ਕਹੇਗਾ, 'ਮੈਂ ਤੁਹਾਡਾ ਰੱਬ ਹਾਂ।' ਉਹ (ਇਸ ਗੱਲ ਦਾ ਇਨਕਾਰ ਕਰਨਗੇ ਅਤੇ) ਕਹਿਣਗੇ, 'ਅਸੀਂ ਇੱਥੇ ਰਹਾਂਗੇ ਜਦੋਂ ਤੱਕ ਸਾਡਾ ਰੱਬ ਨਹੀਂ ਆਉਂਦਾ, ਕਿਉਂਕਿ ਜਦੋਂ ਸਾਡਾ ਰੱਬ ਆਵੇਗਾ, ਅਸੀਂ ਉਸ ਨੂੰ ਪਹਿਚਾਣ ਲਵਾਂਗੇ।' ਇਸ ਲਈ ਅੱਲ੍ਹਾ ਤਾਅਲਾ ਉਸ ਸੂਰਤ ਵਿੱਚ ਉਨ੍ਹਾਂ ਕੋਲ ਆਵੇਗਾ ਜਿਸਨੂੰ ਉਹ ਪਹਿਚਾਣਦੇ ਹੋਣਗੇ , ਅਤੇ ਕਹੇਗਾ, 'ਮੈਂ ਤੁਹਾਡਾ ਰੱਬ ਹਾਂ'। ਉਹ ਕਹਿਣਗੇ, 'ਤੂੰ ਸਾਡਾ ਰੱਬ ਹੈਂ,' ਤਾਂ ਉਹ ਉਸ ਦੇ ਪਿੱਛੇ ਤੁਰਨਗੇ।

ਫਿਰ ਜਹੰਨਮ ਦੇ ਉੱਪਰ ਇੱਕ ਪੁਲ ਵਿਛਾ ਦਿੱਤਾ ਜਾਵੇਗਾ 'ਮੈਂ ਅਤੇ ਮੇਰੇ ਪੈਰੋਕਾਰ ਇਸ ਨੂੰ ਪਾਰ ਕਰਨ ਵਾਲੇ ਸਭ ਤੋਂ ਪਹਿਲਾਂ ਹੋਵਾਂਗੇ ਅਤੇ ਉਸ ਦਿਨ ਅੰਨਬੀਆ (ਨਬੀਆਂ) ਤੋਂ ਇਲਾਵਾ ਕੋਈ ਨਹੀਂ ਬੋਲੇਗਾ। ਅਤੇ ਉਸ ਦਿਨ ਨਬੀਆਂ ਦਾ ਸੱਦਾ ਇਹ ਹੋਵੇਗਾ, 'ਹੇ ਅੱਲ੍ਹਾ, ਬਚਾ! ਬਚਾਓ!'

ਨਰਕ ਵਿੱਚ (ਜਾਂ ਪੁਲ ਦੇ ਉੱਪਰ) ਅਸ-ਸਦਾਨ (ਕੰਡੇਦਾਰ ਪੌਦੇ) ਦੇ ਕੰਡਿਆਂ ਵਾਂਗ ਹੁੱਕ ਹੋਣਗੇ। ਕੀ ਤੁਸੀਂ ਅਸ-ਸਦਾਨ ਨੂੰ ਦੇਖਿਆ ਹੈ? "ਉਨ੍ਹਾਂ ਨੇ ਜਵਾਬ ਦਿੱਤਾ, "ਹਾਂ, ਹੇ ਅੱਲ੍ਹਾ ਦੇ ਰਸੂਲ !" ਉਸਨੇ ਕਿਹਾ, "ਇਸ ਲਈ ਉਹ ਕੁੰਡੇ ਅਸ-ਸਦਾਨ ਦੇ ਕੰਡਿਆਂ ਵਾਂਗ ਦਿਖਾਈ ਦਿੰਦੇ ਹਨ, ਪਰ ਅੱਲ੍ਹਾ ਤੋਂ ਇਲਾਵਾ ਕੋਈ ਨਹੀਂ ਜਾਣਦਾ ਕਿ ਉਹ ਕਿੰਨੇ ਵੱਡੇ ਹਨ। ਉਹ ਕੁੰਡੇ ਲੋਕਾਂ ਨੂੰ ਉਨ੍ਹਾਂ ਦੇ ਕਰਮਾਂ ਅਨੁਸਾਰ ਉਚਕ ਲੈਣਗੇ। ਕੁਝ ਲੋਕ ਆਪਣੇ (ਮਾੜੇ) ਕਰਮਾਂ ਕਾਰਨ ਨਰਕ ਵਿੱਚ ਰਹਿਣਗੇ (ਨਾਸ਼ ਹੋ ਜਾਣਗੇ) ਅਤੇ ਕੁਝ ਕੁੰਡੀਆਂ ਨਾਲ ਕੱਟੇ ਜਾਂ ਪਾੜੇ ਜਾਣਗੇ (ਅਤੇ ਨਰਕ ਵਿੱਚ ਡਿੱਗਣਗੇ) ਅਤੇ ਕੁਝ ਸਜ਼ਾ ਪਾ ਕੇ ਮੁਕਤ ਹੋ ਜਾਣਗੇ।

ਫਿਰ ਜਦੋਂ ਅੱਲ੍ਹਾ ਤਾਅਲਾ ਲੋਕਾਂ ਵਿੱਚ ਆਪਣੇ ਫੈਸਲੇ ਨੂੰ ਪੂਰਾ ਕਰ ਕੇ ਫ਼ਾਰਿਗ ਹੋ ਜਾਵੇਗਾ , ਤਾਂ ਉਹ ਜਿਸ ਨੂੰ ਆਪਣੀ ਰਹਿਮਤ ਦੁਆਰਾ ਜਹੰਨਮ ਵਿੱਚੋਂ ਬਾਹਰ ਕੱਢਣਾ ਚਾਹੇਗਾ ਉਸਨੂੰ ਕੱਢ ਲਵੇਗਾ। ਫਿਰ ਉਹ ਫ਼ਰਿਸ਼ਤਿਆਂ ਨੂੰ ਅੱਗ ਵਿੱਚੋਂ ਉਨ੍ਹਾਂ ਸਾਰਿਆਂ ਨੂੰ ਬਾਹਰ ਕੱਢਣ ਦਾ ਹੁਕਮ ਦੇਵੇਗਾ ਜੋ ਅੱਲ੍ਹਾ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਦੇ ਸਨ, ਜਿਨ੍ਹਾਂ ਉੱਤੇ ਅੱਲ੍ਹਾ ਮਿਹਰਬਾਨ ਹੋਣਾ ਚਾਹੁੰਦਾ ਸੀ ਅਤੇ ਜਿਨ੍ਹਾਂ ਨੇ (ਸੰਸਾਰ ਵਿੱਚ) ਗਵਾਹੀ ਦਿੱਤੀ ਸੀ ਕਿ ਅੱਲ੍ਹਾ ਤੋਂ ਬਿਨਾਂ ਕਿਸੇ ਦੀ ਪੂਜਾ ਕਰਨ ਦਾ ਅਧਿਕਾਰ ਨਹੀਂ ਹੈ। ਫ਼ਰਿਸ਼ਤੇ ਉਨ੍ਹਾਂ ਨੂੰ ਅੱਗ ਵਿੱਚ ਮੱਥਾ ਟੇਕਣ ਦੇ ਨਿਸ਼ਾਨ (ਉਨ੍ਹਾਂ ਦੇ ਮੱਥੇ 'ਤੇ) ਦੁਆਰਾ

ਪਹਿਚਾਣ  ਲੈਣਗੇ, ਕਿਉਂਕਿ ਅੱਗ ਸਾਰੇ ਮਨੁੱਖਾਂ ਦੇ ਸਰੀਰ ਨੂੰ ਖਾ ਜਾਵੇਗੀ, ਸਿਵਾਏ ਸਿਜਦੇ ਦੇ  ਨਿਸ਼ਾਨ ਨੂੰ ਛੱਡ ਕੇ ਕਿਉਂਕਿ ਅੱਲ੍ਹਾ ਨੇ ਅੱਗ ਨੂੰ ਮੱਥਾ ਟੇਕਣ ਦੇ ਨਿਸ਼ਾਨ ਨੂੰ ਖਾਣ ਤੋਂ ਮਨ੍ਹਾ ਕੀਤਾ ਹੈ। ਉਹ (ਨਰਕ) ਅੱਗ ਤੋਂ ਬਾਹਰ ਆ ਜਾਣਗੇ, ਪੂਰੀ ਤਰ੍ਹਾਂ ਸੜ ਕੇ ਅਤੇ ਫਿਰ ਉਨ੍ਹਾਂ ਉੱਤੇ ਜੀਵਨ ਦਾ ਪਾਣੀ ਡੋਲ੍ਹਿਆ ਜਾਵੇਗਾ ਅਤੇ ਉਹ ਇਸ ਦੇ ਹੇਠਾਂ ਉਗਣਗੇ ਜਿਵੇਂ ਕਿ ਇੱਕ ਬੀਜ ਜੋ ਕਿ ਨਦੀ ਦੇ ਚਿੱਕੜ ਵਿੱਚ ਆਉਂਦਾ ਹੈ.
ਫਿਰ ਅੱਲ੍ਹਾ ਲੋਕਾਂ ਵਿੱਚ ਨਿਰਣੇ ਨੂੰ ਪੂਰਾ ਕਰੇਗਾ, ਅਤੇ ਇੱਕ ਆਦਮੀ (ਨਰਕ) ਦੀ ਅੱਗ ਦਾ ਸਾਹਮਣਾ ਕਰ ਰਿਹਾ ਹੋਵੇਗਾ ਅਤੇ ਉਹ ਨਰਕ ਦੇ ਲੋਕਾਂ ਵਿੱਚੋਂ ਆਖਰੀ ਵਿਅਕਤੀ ਹੋਵੇਗਾ ਜੋ ਫਿਰਦੌਸ ਵਿੱਚ ਦਾਖਲ ਹੋਵੇਗਾ। ਉਹ ਆਖੇਗਾ, ਹੇ ਮੇਰੇ ਰੱਬ ! ਕਿਰਪਾ ਕਰਕੇ ਮੇਰਾ ਮੂੰਹ ਅੱਗ ਤੋਂ ਮੋੜੋ ਕਿਉਂਕਿ ਇਸ ਦੀ ਹਵਾ ਨੇ ਮੈਨੂੰ ਦੁਖੀ ਕੀਤਾ ਹੈ ਅਤੇ ਇਸ ਦੀ ਤੇਜ਼ ਗਰਮੀ ਨੇ ਮੈਨੂੰ ਸਾੜ ਦਿੱਤਾ ਹੈ।' ਇਸ ਲਈ ਉਹ ਅੱਲ੍ਹਾ ਨੂੰ ਉਦੋਂ ਤੱਕ ਦੁਆ ਕਰਦਾ ਰਹੇਗਾ ਜਦ ਤੱਕ ਅੱਲਾਹ ਚਾਹੇਗਾ , ਅਤੇ ਫਿਰ ਅੱਲ੍ਹਾ ਉਸ ਨੂੰ ਕਹੇਗਾ, 'ਜੇ ਮੈਂ ਤੁਹਾਨੂੰ ਇਹ ਦੇਵਾਂ, ਤਾਂ ਕੀ ਤੁਸੀਂ ਹੋਰ ਕੁਝ ਮੰਗੋਗੇ?' ਉਹ ਜਵਾਬ ਦੇਵੇਗਾ, 'ਨਹੀਂ, ਤੇਰੀ ਇੱਜ਼ਤ ਦੀ ਕਸਮ , ਮੈਂ ਤੈਥੋਂ ਹੋਰ ਕੁਝ ਨਹੀਂ ਮੰਗਾਂਗਾ।' ਉਹ ਆਪਣੇ ਰੱਬ  ਨੂੰ ਦੇਵੇਗਾ ਜੋ ਵੀ ਵਾਅਦੇ ਅਤੇ ਇਕਰਾਰਨਾਮਾ ਅੱਲ੍ਹਾ ਮੰਗੇਗਾ.

ਇਸ ਲਈ ਅੱਲ੍ਹਾ ਉਸਦਾ ਮੂੰਹ ਨਰਕ (ਅੱਗ) ਤੋਂ ਮੋੜ ਦੇਵੇਗਾ। ਜਦੋਂ ਉਹ ਜੰਨਤ  ਦਾ ਸਾਹਮਣਾ ਕਰੇਗਾ ਅਤੇ ਉਸਨੂੰ ਵੇਖੇਗਾ, ਉਹ ਉਦੋਂ ਤੱਕ ਚੁੱਪ ਰਹੇਗਾ ਜਦੋਂ ਤੱਕ ਅੱਲ੍ਹਾ ਚਾਹੇਗਾ, ਫਿਰ ਉਹ ਆਖੇਗਾ, ਹੇ ਮੇਰੇ ਰੱਬ! ਮੈਨੂੰ ਜੰਨਤ ਦੇ ਦਰਵਾਜ਼ੇ ਦੇ ਨੇੜੇ ਕਰ ਦੇ ।' ਅੱਲ੍ਹਾ ਉਸ ਨੂੰ ਕਹੇਗਾ, 'ਕੀ ਤੁਸੀਂ ਆਪਣੇ ਵਾਅਦੇ ਅਤੇ ਇਕਰਾਰਨਾਮੇ ਨਹੀਂ ਦਿੱਤੇ ਸਨ ਕਿ ਜੋ ਤੁਹਾਨੂੰ ਦਿੱਤਾ ਗਿਆ ਸੀ, ਉਸ ਤੋਂ ਵੱਧ ਤੁਸੀਂ ਕਦੇ ਵੀ ਕੁਝ ਨਹੀਂ ਮੰਗੋਗੇ? ਹੇ ਆਦਮ ਦੇ ਪੁੱਤਰ, ਤੇਰੇ ਉੱਤੇ ਅਫਸੋਸ ! ਤੁਸੀਂ ਕਿੰਨੇ ਵਾਅਦਾ ਖਿਲਾਫ  ਹੋ!' ਉਹ ਕਹੇਗਾ, 'ਹੇ ਮੇਰੇ ਮਾਲਕ,' ਅਤੇ ਅੱਲ੍ਹਾ ਨੂੰ ਪੁਕਾਰਦਾ ਰਹੇਗਾ ਜਦੋਂ ਤੱਕ ਉਹ ਉਸ ਨੂੰ ਇਹ ਨਾ ਕਹੇ,
'ਜੇ ਮੈਂ ਉਹ ਦੇਵਾਂਗਾ ਜੋ ਤੁਸੀਂ ਮੰਗ ਰਹੇ ਹੋ, ਤਾਂ ਕੀ ਤੁਸੀਂ ਹੋਰ ਕੁਝ ਮੰਗੋਗੇ?' ਉਹ ਜਵਾਬ ਦੇਵੇਗਾ, 'ਨਹੀਂ, ਤੇਰੀ ਇੱਜ਼ਤ ਦੀ ਕਸਮ, ਮੈਂ ਹੋਰ ਕੁਝ ਨਹੀਂ ਮੰਗਾਂਗਾ।'
ਫਿਰ ਉਹ ਅੱਲ੍ਹਾ ਨੂੰ ਇਕਰਾਰ ਅਤੇ ਵਾਅਦੇ ਦੇਵੇਗਾ ਅਤੇ ਫਿਰ ਅੱਲ੍ਹਾ ਉਸਨੂੰ ਜੰਨਤ ਦੇ ਦਰਵਾਜ਼ੇ ਦੇ ਨੇੜੇ ਲੈ ਜਾਵੇਗਾ. ਜਦੋਂ ਉਹ ਜੰਨਤ ਦੇ ਦਰਵਾਜ਼ੇ 'ਤੇ ਖੜ੍ਹਾ ਹੋਵੇਗਾ, ਤਾਂ

ਜੰਨਤ ਦਾ ਦਰਵਾਜਾ ਖੋਲ੍ਹਿਆ ਜਾਵੇਗਾ ਅਤੇ ਉਸ ਦੇ ਸਾਹਮਣੇ ਫੈਲ ਜਾਵੇਗਾ, ਅਤੇ ਉਹ ਇਸ ਦੀ ਰੌਣਕ ਅਤੇ ਖੁਸ਼ੀਆਂ ਨੂੰ ਦੇਖੇਗਾ, ਜਦੋਂ ਤੱਕ ਉਹ ਚੁੱਪ ਰਹੇਗਾ, ਜਦੋਂ ਤੱਕ ਅੱਲ੍ਹਾ ਚਾਹੇਗਾ, ਅਤੇ ਫਿਰ ਉਹ ਕਹੇਗਾ, ਹੇ ਮੇਰੇ! ਰੱਬ ! ਮੈਨੂੰ ਜੰਨਤ ਵਿੱਚ ਦਾਖਲ ਕਰੋ।' ਅੱਲ੍ਹਾ ਕਹੇਗਾ, 'ਕੀ ਤੁਸੀਂ ਆਪਣੇ ਇਕਰਾਰਨਾਮੇ ਅਤੇ ਵਾਅਦੇ ਨਹੀਂ ਦਿੱਤੇ ਸਨ ਕਿ ਜੋ ਤੁਹਾਨੂੰ ਦਿੱਤਾ ਗਿਆ ਸੀ, ਉਸ ਤੋਂ ਵੱਧ ਤੁਸੀਂ ਕੁਝ ਨਹੀਂ ਮੰਗੋਗੇ?' ਅੱਲ੍ਹਾ ਆਖੇਗਾ, ਤੇਰੇ ਉੱਤੇ ਅਫਸੋਸ ! ਤੁਸੀਂ ਕਿੰਨੇ ਵਾਅਦਾ ਖਿਲਾਫ ਹੋ!
ਮਨੁੱਖ ਆਖੇਗਾ, ਹੇ ਮੇਰੇ ਰੱਬ ! ਮੈਨੂੰ ਆਪਣੀ ਮਖਲੂਕ ਵਿੱਚੋਂ ਸਭ ਤੋਂ ਵੱਧ ਬਦ-ਬਖਤ ਨਾ ਕਰੋ, ਅਤੇ ਉਹ ਅੱਲ੍ਹਾ ਨੂੰ ਪੁਕਾਰਦਾ ਰਹੇਗਾ ਇੱਥੋਂ ਤੱਕ ਕੇ ਅੱਲ੍ਹਾ ਉਸ ਦੀਆਂ ਗੱਲਾਂ 'ਤੇ ਹੱਸੇਗਾ, ਅਤੇ ਜਦੋਂ ਅੱਲ੍ਹਾ ਉਸ ਦੇ ਕਾਰਨ ਹੱਸੇਗਾ, ਅੱਲ੍ਹਾ ਉਸ ਨੂੰ ਕਹੇਗਾ, ' ਜੰਨਤ ਵਿੱਚ ਦਾਖਲ ਹੋ ਜਾ' ਅਤੇ ਜਦੋਂ ਉਹ ਇਸ ਵਿੱਚ ਦਾਖਲ ਹੋਵੇਗਾ, ਅੱਲ੍ਹਾ ਉਸਨੂੰ ਕਹੇਗਾ, 'ਕੁਝ ਵੀ ਚਾਹੋ।' ਇਸ ਲਈ ਉਹ ਆਪਣੇ ਰੱਬ ਤੋਂ ਮੰਗੇਗਾ, ਅਤੇ ਉਹ ਬਹੁਤ ਸਾਰੀਆਂ ਚੀਜ਼ਾਂ ਦੀ ਇੱਛਾ ਕਰੇਗਾ, ਕਿਉਂਕਿ ਅੱਲ੍ਹਾ ਖੁਦ ਉਸ ਨੂੰ ਇਹ ਕਹਿ ਕੇ ਕੁਝ ਚੀਜ਼ਾਂ ਦੀ ਇੱਛਾ ਕਰਨ ਲਈ ਯਾਦ ਕਰਾਏਗਾ ।' ਜਦੋਂ ਹੋਰ ਕੋਈ ਇੱਛਾ ਨਹੀਂ ਰਹੇਗੀ , ਤਾਂ ਅੱਲ੍ਹਾ ਕਹੇਗਾ, 'ਇਹ ਤੁਹਾਡੇ ਲਈ ਹੈ, ਅਤੇ ਇਸ ਦੇ ਬਰਾਬਰ ਵੀ ਹੈ।
ਸਹੀ ਬੁਖਾਰੀ 7437 ,7438

## ਸਿਫ਼ਾਤ ਏ ਫੈਲਿਆ

### 1. ਇਸਤੀਵਾ

ਬੇਸ਼ੱਕ ਤੁਹਾਡਾ ਰੱਬ ਉਹ ਹੈ ਜਿਸ ਨੇ ਅਕਾਸ਼ ਅਤੇ ਧਰਤੀ ਨੂੰ ਛੇ ਅੱਯਾਮ ਵਿੱਚ ਪੈਦਾ ਕੀਤਾ , ਫਿਰ ਅਰਸ਼ ਉੱਪਰ ਮੁਸਤਵੀ ਹੋਇਆ (ਯੂਨਸ: 3)

ਰਹਿਮਾਨ ਅਰਸ਼ ਉੱਪਰ ਮੁਸਤਵੀ ਹੋਇਆ (ਤਾ ਹਾ: 5)

ਸੱਯਦਨਾ ਅਬੂ ਹੁਰੈਰਾ ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ
"ਜਦੋਂ ਅੱਲ੍ਹਾ ਤਾਆਲਾ ਨੇ ਮੱਖਲੂਕਾਤ ਨੂੰ ਪੈਦਾ ਕੀਤਾ, ਤਾਂ ਅਰਸ਼ ਦੇ ਉੱਪਰ ਆਪਣੇ ਕੋਲ ਲਿਖ ਲਿਆ ਕਿ ਮੇਰੀ ਰਹਿਮਤ (ਦਇਆ) ਮੇਰੇ ਗਜਬ (ਕ੍ਰੋਧ) ਤੇ ਸਬਕਤ ਲੇ ਗਈ ਹੈ."
(ਬੁਖਾਰੀ: 7422)

ਸ਼ੇਖ ਅਲ-ਇਸਲਾਮ ਇਬਨ ਤੈਮੀਆ ਫ਼ਰਮਾਉਂਦੇ ਹਨ:
"ਸਾਰੇ ਨਬੀ ਇਸ ਗੱਲ 'ਤੇ ਸਹਿਮਤ ਹਨ ਕਿ ਅੱਲ੍ਹਾ ਅਰਸ਼ ਉੱਪਰ ਮੁਸਤਵੀ ਹੈ , ਹਰ ਉਹ ਕਿਤਾਬ ਜੋ ਕਿਸੇ ਵੀ ਰਸੂਲ 'ਤੇ ਨਾਜਿਲ ਕੀਤੀ ਗਈ ਉਹਨਾਂ ਵਿਚ ਵੀ ਇਹੀ ਗੱਲ ਮੌਜੂਦ ਹੈ, ਬਲਕਿ ਇਸ ਮਾਮਲੇ ਉੱਪਰ ਇਸ ਉੰਮਤ ਦੇ ਸਲਫ਼ ਅਤੇ ਇਮਾਮਾਂ ਦਾ ਵੀ ਇੱਜਮਾ ਹੋ ਚੁੱਕਿਆ ਹੈ."
(ਨਕਜ ਅਲ ਤਾਸੀਸ: 9/2)

ਮੁਜਾਹਿਦ (ਰਹਿ) ਇਸ ਆਇਤ ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ
ਉਹ ਅਰਸ਼ ਪਰ ਬੁਲੰਦ ਹੋਇਆ
(ਇਬਨ ਹਜਰ ਤਾਲੀਕ ਅਤ- ਤਾਲੀਕ: 345/5, ਸਨਦ ਹਸਨ)

ਇਸ ਮਾਮਲੇ ਬਾਰੇ ਬਹੁਤ ਸਾਰੇ ਸਹਾਬਾ ਤੋਂ ਸਹੀ ਰਵਾਇਤਾਂ ਮਰਵੀ ਹਨ, ਅਤੇ ਬਹੁਤ ਸਾਰੇ ਤਾਬੀਈਨ ਨੇ ਇੱਜਮਾ ਨਕਲ ਕੀਤਾ ਹੈ।

## 2. ਸਿਫ਼ਾਤ ਏ ਕਲਾਮ

ਇਸ ਸਿਫ਼ਾਤ ਬਾਰੇ ਕੁਰਆਨ, ਹਦੀਸ ਅਤੇ ਸਹਾਬਾ, ਤਾਬੀਈਨ ਅਤੇ ਸਲਫ਼ ਦੀ ਸਹਿਮਤੀ ਹੈ.

ਅਤੇ ਅੱਲ੍ਹਾ ਤਾਅਲਾ ਨੇ ਮੂਸਾ (ਅਲਿ) ਨਾਲ ਕਲਾਮ ਕੀਤਾ
(ਅਲ-ਨਿਸਾ:164)

ਅਤੇ ਅੱਲ੍ਹਾ ਤਾਅਲਾ ਨੇ ਫ਼ਰਮਾਇਆ ਐ ਮੂਸਾ, ਮੈਂ ਤੈਨੂੰ ਆਪਣਾ ਰਸੂਲ ਬਣਾ ਕੇ ਅਤੇ ਆਪਣੇ ਕਲਾਮ ਦੇ ਜਰੀਏ ਲੋਕਾਂ ਉੱਪਰ ਫਜੀਲਤ ਦੇ ਦਿੱਤੀ ਹੈ ।
(ਅਲ-ਅਰਾਫ਼: 144)

ਸੱਯਦਨਾ ਅਦੀ ਬਿਨ ਹਾਤਿਮ ਬਿਆਨ ਕਰਦੇ ਹਨ ਕਿ ਨਬੀ ﷺ ਨੇ ਫ਼ਰਮਾਇਆ ਕਿ ਜਲਦ ਹੀ ਤੁਹਾਡੇ ਵਿੱਚੋਂ ਹਰ ਇੱਕ ਨਾਲ (ਕਿਆਮਤ ਵਾਲੇ ਦਿਨ) ਤੁਹਾਡਾ ਰੱਬ ਕਲਾਮ ਕਰੇਗਾ, ਅਤੇ ਦਰਮਿਆਨ ਵਿੱਚ ਕੋਈ ਤਰਜਮਾਨ ਵੀ ਨਹੀਂ ਹੋਵੇਗਾ
(ਬੁਖਾਰੀ: 7512, ਸਹੀ ਮੁਸਲਿਮ:1016)

ਸੁਫਯਾਨ ਬਿਨ ਉਐਨਾ ਫ਼ਰਮਾਉਂਦੇ ਹਨ
“ਮੈਂ ਸੱਤਰ ਸਾਲਾਂ ਤੋਂ ਆਪਣੇ ਸ਼ੇਖਾਂ ਨੂੰ, ਜਿਹਨਾਂ ਵਿੱਚ ਅਮਰੁ ਬਿਨ ਦੀਨਾਰ ਵੀ ਸ਼ਾਮਿਲ ਹਨ, ਇਹ ਕਹਿੰਦੇ ਹੋਏ ਸੁਣਿਆ ਹੈ ਕਿ ਕੁਰਆਨ ਅੱਲ੍ਹਾ ਦਾ ਕਲਾਮ ਹੈ, ਮੱਖਲੂਕ ਨਹੀਂ।
(ਖਲਕ ਅਲ ਆਫ਼ਾਲ ਅਲ ਇਬਾਦ 1, ਸਨਦ ਹਸਨ)

### 3. ਪਕੜ (ਮੁੱਠੀ, ਪਕੜਨਾ):

ਕਤਾਦਾ (ਰਹਿ) ਇਸ ਆਇਤ ਦੀ ਤਫ਼ਸੀਰ ਨਹੀਂ ਕਰਦੇ ਸਨ
(ਅਲ-ਜ਼ੁਮਰ: 67)
"ਉਨ੍ਹਾਂ ਨੇ ਅੱਲ੍ਹਾ ਤਾਅਲਾ ਦੀ ਉਸ ਤਰ੍ਹਾਂ ਕਦਰ ਨਹੀਂ ਕੀਤੀ, ਜਿੰਨਾ ਅੱਲ੍ਹਾ ਤਾਅਲਾ ਇਸਦਾ ਹੱਕਦਾਰ ਸੀ, ਰੋਜੇ ਕਿਆਮਤ (ਕਿਆਮਤ ਦੇ ਦਿਨ) ਸਾਰੀ ਜਮੀਨ ਉਸਦੀ ਮੁੱਠੀ ਵਿੱਚ ਹੋਵੇਗੀ ਅਤੇ ਆਸਮਾਨ ਉਸਦੇ ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ।"
(ਬੇਹਕੀ ਅਸਮਾਂ ਵ ਸਿਫ਼ਾਤ : 724, ਸਨਦ ਹਸਨ)

ਮੁਜਾਹਿਦ (ਰਹਿ) ਇਸ ਆਇਤ ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਸਨ
ਕਿ ਅੱਲ੍ਹਾ ਤਾਅਲਾ ਦੇ ਦੋਵੇਂ ਹੱਥ ਸੱਜੇ ਹਨ, ਆਖਿਆ ਗਿਆ ਲੋਕ ਉਸ ਦਿਨ ਕਿੱਥੇ ਹੋਣਗੇ ? ਫ਼ਰਮਾਇਆ ਜਹੰਨਮ ਦੇ ਪੁਲ ਉੱਪਰ।
(ਰੱਦ ਅਲਾ ਮਰੀਸੀ ਲਿੱਲ ਦਾਰਮੀ 267/1-268, ਸਨਦ ਹਸਨ)

ਅਤੇ ਇਸੇ ਤਰ੍ਹਾਂ ਇਸ ਆਇਤ
ਅੱਲ੍ਹਾ ਤਾਅਲਾ ਲੋਕਾਂ ਦਾ ਇਹਾਤਾ ਕਰ ਲਵੇਗਾ(ਬਨੀ ਇਸਰਾਈਲ: 20)
ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ
"ਲੋਕ ਅੱਲ੍ਹਾ ਤਾਅਲਾ ਦੀ ਮੁੱਠੀ ਵਿੱਚ ਹੋਣਗੇ."
(ਤਫ਼ਸੀਰ ਤਬਰੀ ਸਨਦ ਸਹੀ)

### 4.ਗਜਬ (ਗੁੱਸਾ)

ਅੱਲ੍ਹਾ ਤਾਅਲਾ ਤੋਂ ਮੰਗਿਆ ਕਰੋ, ਕਿਉਂਕਿ ਉਹ ਨਾ ਮੰਗਣ ਵਾਲਿਆਂ ਤੇ ਗਜਬਨਾਕ (ਗੁੱਸਾ) ਹੁੰਦਾ ਹੈ ।
(ਇਮਾਮ ਅਹਿਮਦ, ਅਜ-ਜ਼ੁਹਦ: 2167,ਸਨਦ ਹਸਨ)

ਅਲ-ਇਜ ਹਨਫੀ (ਰਹਿ) ਫ਼ਰਮਾਉਂਦੇ ਹਨ ਕਿ
"ਸਲਫ਼ ਅਤੇ ਸਮੁੱਚੀ ਉੱਮਤ ਦਾ ਅਕੀਦਾ ਇਹ ਹੈ ਕਿ ਅੱਲ੍ਹਾ ਲਈ ਗਜਬ (ਗੁੱਸੇ), ਰਜਾ (ਖੁਸ਼ੀ), ਅਦਾਵਤ (ਦੁਸ਼ਮਣੀ),ਵਲਾਇਤ (ਨਫ਼ਰਤ),ਮੁਹੱਬਤ (ਪਿਆਰ), ਬੁਗਜ (ਵੈਰ) ਅਤੇ ਹੋਰ ਬਹੁਤ ਸਾਰੀਆਂ ਸਿਫ਼ਾਤ, ਜਿਨ੍ਹਾਂ ਦਾ ਜ਼ਿਕਰ ਕਿਤਾਬ ਅਤੇ ਸੁੰਨਤ ਵਿੱਚ ਕੀਤਾ ਗਿਆ ਹੈ, ਦੀ ਪੁਸ਼ਟੀ ਕਰਨਾ ਹੈ, ।"
(ਸ਼ਰਹ ਅਲ-ਅਕੀਦਾਹ ਅਤ-ਤਹਾਵੀਆ, ਪੰਨਾ 413)

## 5. ਤਾਅਜੁੱਬ

ਸੱਯਦਨਾ ਅਬੂ ਹੁਰੈਰਾ ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ
"ਅੱਲ੍ਹਾ ਅਜਿਹੇ ਲੋਕਾਂ ਤੇ ਤਾਅਜੁੱਬ ਕਰੇਗਾ, ਜੋ ਜੰਜੀਰਾਂ (ਸੰਗਲਾਂ) ਵਿੱਚ ਜਕੜੇ ਜੰਨਤ ਵਿੱਚ ਦਾਖਲ ਹੋਣਗੇ।
(ਬੁਖਾਰੀ: 3010)

## 6. ਸਿਫ਼ਾਤ ਏ ਰਜਾ ਵ ਸ਼ੁਕਰ

ਮੁਜਾਹਿਦ (ਅਲ-ਅੰਬੀਆ: 28) ਇਸ ਆਇਤ ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ
"ਜਿਸ ਨਾਲ ਅੱਲ੍ਹਾ ਰਾਜੀ ਹੋ ਗਿਆ."
(ਤਫਸੀਰ ਤਬਰੀ: 24544, ਸਨਦ ਸਹੀ)

ਰਬੀ ਕਹਿੰਦੇ ਹਨ ਕਿ ਮੈਂ ਸੁਣਿਆ, ਹਸਨ ਬਸਰੀ ਇਸ ਆਇਤ ਦੀ ਤਿਲਾਵਤ ਕਰ ਰਹੇ ਸਨ
ਯਾਅਈਯਤੁਹਨ ਨਫ਼ਸੁਲ-ਮੁਤਮਾਂਇੰਨਾ
(ਫਜ਼ਰ: 27)

(ਐ ਨਫ਼ਸੇ ਮੁਤਮਾਂਇੰਨਾ) (ਐ ਇਤਮੀਨਾਨ ਪਾਉਣ ਵਾਲੀ ਨਫ਼ਸ) (ਐ ਸੰਤੁਸ਼ਟ ਆਤਮਾ)

ਅਤੇ ਇਸਤੋਂ ਬਾਅਦ ਕਿਹਾ:

ਨਫ਼ਸੇ ਮੁਤਮਾਂਇੰਨਾ ਉਹ ਹੈ ਜੋ ਅੱਲ੍ਹਾ ਤੋਂ ਮੁਤਮਾਂਇੰਨ (ਸੰਤੁਸ਼ਟ) ਹੈ ਅਤੇ ਅੱਲ੍ਹਾ ਉਸ ਤੋਂ ਮੁਤਮਾਂਇੰਨ (ਸੰਤੁਸ਼ਟ) ਹੋ ਗਏ, ਉਹ ਅੱਲ੍ਹਾ ਦੀ ਮੁਲਾਕਾਤ ਨੂੰ ਪਸੰਦ ਕਰਦਾ ਹੈ ਅਤੇ ਅੱਲ੍ਹਾ ਨੇ ਉਸ ਦੀ ਮੁਲਾਕਾਤ ਨੂੰ ਪਸੰਦ ਕਰ ਲਿਆ, ਉਹ ਅੱਲ੍ਹਾ ਤੋਂ ਅਤੇ ਅੱਲ੍ਹਾ ਉਸ ਤੋਂ ਰਾਜੀ ਹੋ ਗਿਆ, ਇਸ ਲਈ ਅੱਲ੍ਹਾ ਨੇ ਉਸਨੂੰ ਕਬਜ਼ ਕਰਨ ਦਾ ਹੁਕਮ ਦਿੱਤਾ, ਫਿਰ ਉਸ ਨੂੰ ਮਾਫ਼ ਕਰ ਦਿੱਤਾ ਅਤੇ ਉਸ ਨੂੰ ਜੰਨਤ ਵਿਚ ਦਾਖਲ ਕਰ ਦਿੱਤਾ ਅਤੇ ਉਸ ਨੂੰ ਆਪਣੇ ਨੇਕ ਬੰਦਿਆਂ ਵਿਚ ਸ਼ਾਮਲ ਕਰ ਦਿੱਤਾ।
(ਹਿੱਲਿਆ ਤੁਲ ਔਲਿਆ 300/6, ਸਨਦ ਹਸਨ)

ਮੈਂ ਇਮਾਮ ਇਬਨ ਸਿਰੀਨ ਨੂੰ ਮਿਲਣ ਆਇਆ, ਉਹਨਾਂ ਨੇ ਮੈਨੂੰ ਪੁੱਛਿਆ: ਤਕਦੀਰ (ਕਿਸਮਤ) ਬਾਰੇ ਦੇ ਲੋਕ ਕੀ ਕਹਿੰਦੇ ਹਨ?

ਤਾਂ ਮੇਰੇ ਵੱਲੋਂ ਕੋਈ ਜਵਾਬ ਨਾ ਆਇਆ,
ਤਾਂ ਉਹਨਾਂ ਨੇ ਜ਼ਮੀਨ ਤੋਂ ਕੁਝ ਚੁੱਕਿਆ ਅਤੇ ਕਿਹਾ: ਮੈਂ ਆਪਣੀ ਗੱਲ ਦਾ ਇੰਨਾ ਵੀ ਬਦਲਾ ਨਹੀਂ ਚਾਹੁੰਦਾ।
ਕਿ ਅੱਲ੍ਹਾ ਤਾਅਲਾ ਜਦੋਂ ਕਿਸੇ ਬੰਦੇ ਨਾਲ ਭਲਾਈ ਦਾ ਇਰਾਦਾ ਕਰਦੇ ਹਨ , ਤਾਂ ਉਸ ਨੂੰ ਆਪਣੀ ਰਜਾ ਵਾਲੇ ਕੰਮ ਦੀ ਤੌਫ਼ੀਕ ਦਿੰਦਾ ਹੈ, ਅਤੇ ਜਦੋਂ ਉਹ ਕਿਸੇ ਬੰਦੇ ਲਈ ਕੁਝ ਹੋਰ ਇਰਾਦਾ ਕਰਦਾ ਹੈ, ਤਾਂ ਉਸ ਲਈ ਸਬੂਤ ਸਥਾਪਤ ਕਰਕੇ (ਹੁੱਜਤ ਕਾਇਮ ਕਰਨ ਤੋਂ ਬਾਅਦ) ਉਸ ਨੂੰ ਅਜਾਬ ਨਾਲ ਦੋ ਚਾਰ ਕਰ ਦਿੰਦਾ ਹੈ (ਸਜ਼ਾ ਦਿੰਦਾ ਹੈ) । ਅਤੇ ਅੱਲ੍ਹਾ ਜ਼ੁਲਮ ਅਤੇ ਬੇਇਨਸਾਫ਼ੀ ਵੀ ਨਹੀਂ ਕਰਦਾ ।"

(ਅਲ-ਕਦਰ ਲਿੱਲ-ਫਰਯਾਬੀ: 411, ਸਨਦ ਹਸਨ)

ਕਤਾਦਾ (ਰਹਿ) ਫ਼ਰਮਾਉਂਦੇ ਹਨ ਕਿ
"ਅੱਲ੍ਹਾ ਨਾਲੋਂ ਵੱਧ ਕਦਰਦਾਨੀ ਕਰਨ ਵਾਲਾ ਅਤੇ ਨੇਕੀ (ਚੰਗਿਆਈ) ਦਾ ਇਨਾਮ ਦੇਣ ਵਾਲਾ ਹੋਰ ਕੋਈ ਨਹੀਂ ਹੈ।"
(ਤਫ਼ਸੀਰ ਇਬਨ ਅਬੀ ਹਾਤਿਮ: 268/1, ਸਨਦ ਸਹੀ)

## 7 ਸਿਫ਼ਾਤ ਮੁਹੱਬਤ (ਪਿਆਰ):

ਮੁਹੱਬਤ ਦਾ ਗੁਣ ਕੁਰਆਨ ਅਤੇ ਹਦੀਸ ਵਿੱਚ ਵਾਰ-ਵਾਰ ਦਲੀਲਾਂ ਦੁਆਰਾ ਸਾਬਤ ਹੁੰਦਾ ਹੈ।

ਮੁਜਾਹਿਦ (ਰਹਿ)
ਇਸ ਆਇਤ (ਮਰੀਅਮ: 96) ਦੀ ਤਫ਼ਸੀਰ ਵਿੱਚ ਆਖਦੇ ਹਨ

“ਅੱਲ੍ਹਾ ਤਾਅਲਾ ਖੁਦ ਵੀ ਉਨ੍ਹਾਂ ਨਾਲ ਮੁਹੱਬਤ (ਪਿਆਰ) ਕਰਦਾ ਹੈ ਅਤੇ ਇਮਾਨ ਵਾਲਿਆਂ ਦੇ ਦਿਲਾਂ ਵਿੱਚ ਵੀ ਉਨ੍ਹਾਂ ਦੀ ਮੁਹੱਬਤ (ਪਿਆਰ) ਪਾ ਦਿੰਦਾ ਹੈ
।
(ਤਫਸੀਰ ਤਬਰੀ: 23963, ਸਨਦ ਸਹੀ )

ਅਦੀ ਬਿਨ ਸਾਬਿਤ ਫ਼ਰਮਾਉਂਦੇ ਹਨ:
"ਜਦੋਂ ਅੱਲ੍ਹਾ ਆਪਣੇ ਕਿਸੇ ਬੰਦੇ ਨੂੰ ਮੁਹੱਬਤ (ਪਿਆਰ) ਕਰਦਾ ਹੈ, ਤਾਂ ਇੱਕ ਅਵਾਜ ਲਗਾਉਣ ਵਾਲਾ ਅਕਾਸ਼ ਤੋਂ ਪੁਕਾਰਦਾ ਹੈ: ਖ਼ਬਰਦਾਰ! ਅੱਲ੍ਹਾ ਫਲਾਂ ਬੰਦੇ ਨੂੰ ਮੁਹੱਬਤ ਕਰਦਾ ਹੈ, ਇਸ ਲਈ ਤੁਸੀਂ ਵੀ ਉਸ ਨਾਲ ਮੁਹੱਬਤ ਕਰੋ,ਇਸ ਤਰ੍ਹਾਂ ਅੱਲ੍ਹਾ ਤਾਅਲਾ ਉਸਨੂੰ ਅਸਮਾਨ ਵਾਲੇ ਫਰਿਸ਼ਤਿਆਂ ਅਤੇ ਜਮੀਨ ਵਾਲੇ ਆਪਣੇ ਨੇਕ ਬੰਦਿਆਂ ਵਿੱਚ ਮਹਬੂਬ ਬਣਾ ਦਿੰਦਾ ਹੈ ।
ਅਤੇ ਜਦੋਂ ਅੱਲ੍ਹਾ ਆਪਣੇ ਕਿਸੇ ਬੰਦੇ ਨਾਲ ਬੁਗਜ (ਨਫ਼ਰਤ) ਰੱਖਦਾ ਹੈ, ਤਾਂ ਇੱਕ ਅਵਾਜ ਲਗਾਉਣ ਵਾਲਾ ਅਕਾਸ਼ ਤੋਂ ਪੁਕਾਰਦਾ ਹੈ: ਖ਼ਬਰਦਾਰ! ਅੱਲ੍ਹਾ ਫਲਾਂ ਬੰਦੇ

ਨਾਲ ਬੁਗਜ (ਨਫ਼ਤਰ) ਰੱਖਦਾ ਹੈ, ਇਸ ਲਈ ਤੁਸੀਂ ਵੀ ਉਸ ਨਾਲ ਬੁਗਜ (ਨਫ਼ਤਰ) ਰੱਖੋ, ਇਸ ਤਰ੍ਹਾਂ ਅੱਲ੍ਹਾ ਤਾਅਲਾ ਉਸਨੂੰ ਅਸਮਾਨ ਵਾਲੇ ਫਰਿਸ਼ਤਿਆਂ ਅਤੇ ਜਮੀਨ ਵਾਲੇ ਆਪਣੇ ਨੇਕ ਬੰਦਿਆਂ ਦੀ ਨਜ਼ਰ ਵਿੱਚ ਉਸਨੂੰ ਬੁਗਜ (ਨਫ਼ਤਰ) ਲਾਇਕ ਬਣਾ ਦਿੰਦਾ ਹੈ।

(ਅਲ-ਜ਼ੁਹਦ, ਹਨਾਦ ਬਿਨ ਅਲ-ਸਰੀ: 491, ਸਨਦ ਸਹੀ)

## 8. ਬੁਗਜ (ਨਫ਼ਤਰ)

ਸੱਯਦਨਾ ਅਬੂ ਹੁਰੈਰਾ ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ
ਜਦੋਂ ਅੱਲ੍ਹਾ ਤਾਅਲਾ ਕਿਸੇ ਨੂੰ ਬੁਗਜ (ਨਫ਼ਤਰ) ਕਰਦਾ ਹੈ, ਤਾਂ ਅੱਲ੍ਹਾ ਤਾਅਲਾ ਜਿਬਰਾਇਲ ਨੂੰ ਬੁਲਾਉਂਦੇ ਹਨ ਅਤੇ ਆਖਦੇ ਹਨ: ਮੈਂ ਫਲਾਂ ਵਿਅਕਤੀ ਨੂੰ ਨਫ਼ਰਤ ਕਰਦਾ ਹਾਂ, ਤੁਸੀਂ ਵੀ ਉਸ ਤੋਂ ਬੁਗਜ (ਨਫ਼ਤਰ) ਰੱਖੋ। ਤਾਂ ਜਿਬਰਾਇਲ ਉਸ ਨਾਲ ਬੁਗਜ (ਨਫ਼ਤਰ) ਰੱਖਦੇ ਹਨ, ਫਿਰ ਜਿਬਰਾਇਲ ਅਸਮਾਨ ਵਾਲਿਆਂ ਵਿੱਚ ਘੋਸ਼ਣਾ ਕਰਦੇ ਹਨ ਕਿ ਅੱਲ੍ਹਾ ਤਾਅਲਾ ਫਲਾਂ ਵਿਅਕਤੀ ਨੂੰ ਨਫ਼ਰਤ ਕਰਦਾ ਹੈ, ਤੁਸੀਂ ਵੀ ਉਸ ਤੋਂ ਬੁਗਜ (ਨਫ਼ਤਰ) ਰੱਖੋ । ਤਾਂ ਅਸਮਾਨ ਵਾਲੇ ਵੀ ਉਸ ਨਾਲ ਬੁਗਜ (ਨਫ਼ਤਰ) ਰੱਖਦੇ ਹਨ, ਫਿਰ ਧਰਤੀ ਦੇ ਲੋਕਾਂ ਵਿੱਚ ਵੀ ਉਸਦੇ ਲਈ ਬੁਗਜ (ਨਫ਼ਰਤ) ਪਾ ਦਿੱਤੀ ਜਾਂਦੀ ਹੈ।

(ਸਹੀ ਮੁਸਲਿਮ: 2637)

## 9. ਨਰਾਜਗੀ

ਮੁਹੰਮਦ ਬਿਨੁ ਵਾਸੇ ਫ਼ਰਮਾਉਂਦੇ ਹਨ
ਜੋ ਅੱਲ੍ਹਾ ਦੀ ਖ਼ਾਤਰ ਆਪਣੇ ਆਪ ਨਾਲ ਨਰਾਜ ਹੁੰਦਾ ਹੈ, ਤਾਂ ਅੱਲ੍ਹਾ ਉਸ ਨੂੰ ਆਪਣੀ ਨਰਾਜਗੀ ਤੋਂ ਬਚਾਉਂਦੇ (ਮਹਿਫੂਜ) ਕਰ ਦਿੰਦੇ ਹਨ।

(ਅਬੀ ਨੁਏਮ, ਹਿੱਲਿਆ ਤੁਲ ਔਲਿਆ: 350/2, ਸਨਦ ਹਸਨ)

## 10. ਕਰਾਹਤ (ਨਾ ਪਸੰਦੀਦਗੀ)

(ਨਾਪਸੰਦ):
ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ:
ਅੱਲ੍ਹਾ ਤਾਅਲਾ ਨੇ ਉਹਨਾਂ ਦਾ ਨਿਕਲਣਾ ਨਾਪਸੰਦ ਕੀਤਾ (ਤੋਬਾ:46)
(ਅੱਲ੍ਹਾ ਨੇ ਉਨ੍ਹਾਂ ਦਾ (ਜਹਾਦ ਲਈ ਨਿਕਲਣਾ) ਪਸੰਦ ਨਹੀਂ ਕੀਤਾ)

ਸੱਯਦਨਾ ਮੁਗੀਰਾ ਬਿਨ ਸ਼ੁਅਬਾ ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ
"ਅੱਲ੍ਹਾ ਨੇ ਤੁਹਾਡੇ ਲਈ ਆਪਣੀ ਮਾਂ ਦੀ ਨਾ ਫ਼ਰਮਾਨੀ ਕਰਨ, ਆਪਣੀਆਂ ਧੀਆਂ ਨੂੰ ਜ਼ਿੰਦਾ ਦਫ਼ਨ ਕਰਨ, ਖੁਦ ਨਾ ਦੇਣ ਤੋਂ, ਅਤੇ ਦੂਜਿਆਂ ਤੋਂ ਮੰਗਣ, ਨੂੰ ਹਰਾਮ ਕਰ ਦਿੱਤਾ ਹੈ, ਅਤੇ ਉਸਨੇ ਤੁਹਾਡੇ ਲਈ ਕੀਲ ਵ ਕਾਲ (ਫਾਲਤੂ,ਬੇ ਦਲੀਲ,ਬੇ ਮਕਸਦ ਗੱਲਾਂ), ਬਹੁਤ ਜ਼ਿਆਦਾ ਸਵਾਲ ਕਰਨ ਅਤੇ ਧਨ ਦੀ ਬਰਬਾਦੀ ਨੂੰ ਨਾਪਸੰਦ ਕੀਤਾ ਹੈ।"
(ਬੁਖਾਰੀ: 2408, ਸਹੀ ਮੁਸਲਿਮ: 1716)

ਮੁਸਲਿਮ ਬਿਨ ਯਸਾਰ ਫ਼ਰਮਾਉਂਦੇ ਹਨ:
ਮੈਨੂੰ ਨਹੀਂ ਪਤਾ ਕਿ ਉਸ ਇਨਸਾਨ ਦੇ ਇਮਾਨ ਦਾ ਕੀ ਬਣੇਗਾ, ਜੋ ਅੱਲ੍ਹਾ ਨੂੰ ਨਾਰਾਜ਼ ਕਰਨ ਵਾਲੀ ਕੋਈ ਚੀਜ਼ ਨਹੀਂ ਛੱਡਦਾ।"
(ਤਬਕਾਤ ਇਬਨ ਸਾਅਦ: 186/7, ਸਨਦ ਸਹੀ)

## 11. ਆਉਣਾ

"ਉਹ ਸਿਰਫ ਇਸ ਗੱਲ ਦਾ ਇੰਤਜਾਰ ਕਰ ਰਹੇ ਹਨ,ਕਿ ਉਹਨਾਂ ਕੋਲ ਫਰਿਸ਼ਤੇ (ਅਜਾਬ) ਲੇ ਕੇ ਆਉਣ, ਜਾਂ ਤੇਰਾ ਰੱਬ , ਜਾਂ ਤੇਰੇ ਰੱਬ ਦੀ ਕੋਈ ਨਿਸ਼ਾਨੀ ਆ ਜਾਵੇ।
(ਅਲ-ਅਨਆਮ: 128)

ਸੱਯਦਨਾ ਅਬੂ ਹੁਰੈਰਾ ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ
ਕਿ ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ: "ਮੈਂ ਆਪਣੇ ਬੰਦੇ ਦੇ ਗੁਮਾਨ (ਸੋਚ) ਮੁਤਾਬਿਕ ਉਸਦੇ ਨਾਲ ਵਿਹਾਰ ਕਰਦਾ ਹਾਂ (ਪੇਸ਼ ਆਉਂਦਾ ਹਾਂ)।" ਜਦੋਂ ਉਹ ਮੈਨੂੰ ਯਾਦ ਕਰਦਾ

ਹੈ, ਮੈਂ ਉਸ ਦੇ ਨਾਲ ਹਾਂ, ਜੇ ਉਹ ਮੈਨੂੰ ਆਪਣੇ ਦਿਲ ਵਿੱਚ ਯਾਦ ਕਰਦਾ ਹੈ, ਤਾਂ ਮੈਂ ਉਸਨੂੰ ਆਪਣੀ ਨਫ਼ਸ ਵਿੱਚ ਯਾਦ ਕਰਦਾ ਹਾਂ, ਅਤੇ ਜੇ ਉਹ ਮੈਨੂੰ ਇਕੱਠ ਵਿੱਚ ਯਾਦ ਕਰਦਾ ਹੈ, ਤਾਂ ਮੈਂ ਉਸਨੂੰ ਅਜਿਹੇ ਇਕੱਠ ਵਿੱਚ ਯਾਦ ਕਰਦਾ ਹਾਂ, ਜੋ ਉਹਨਾਂ ਨਾਲੋਂ ਵਧੀਆ ਹੈ , ਜੇ ਉਹ ਇੱਕ ਬਾਲਿਸ਼ਤ ਮੇਰੇ ਕਰੀਬ (ਨੇੜੇ) ਹੁੰਦਾ ਹੈ, ਤਾਂ ਮੈਂ ਇਕ ਹੱਥ ਉਸ ਦੇ ਕਰੀਬ ਹੁੰਦਾ ਹਾਂ. ਜੇ ਉਹ ਇੱਕ ਹੱਥ ਮੇਰੇ ਕਰੀਬ ਹੁੰਦਾ ਹੈ, ਤਾਂ ਮੈਂ ਦੋ ਹੱਥ ਉਸ ਦੇ ਕਰੀਬ ਹੁੰਦਾ ਹੈ ਹਾਂ ਅਤੇ ਜੇ ਉਹ ਮੇਰੇ ਵੱਲ ਤੁਰਦਾ ਹੋਇਆ ਆਵੇ, ਤਾਂ ਮੈਂ ਉਸ ਵੱਲ ਦੌੜਦਾ ਹੋਇਆ ਆਉਂਦਾ ਹਾਂ।
(ਬੁਖਾਰੀ: 7405, ਸਹੀ ਮੁਸਲਿਮ: 2675)

ਮੁਜਾਹਿਦ: (ਅਲ-ਬਕਰਾਹ: 210) ਦੀ ਤਫ਼ਸੀਰ ਵਿੱਚ ਆਖਦੇ ਹਨ

“ਇਸ ਦਾ ਮਤਲਬ ਮੀਂਹ ਦੇ ਬੱਦਲ ਨਹੀਂ ਹਨ। ਇਹ ਬੱਦਲ ਬਨੀ ਇਸਰਾਈਲ ਨੂੰ ਦਿਖਾਏ ਗਏ ਸਨ, ਇਹਨਾਂ ਬੱਦਲਾਂ ਵਿੱਚ ਅੱਲ੍ਹਾ ਕਿਆਮਤ ਦੇ ਦਿਨ ਆਵੇਗਾ।

(ਤਫ਼ਸੀਰ ਇਬਨ ਅਬੀ ਹਾਤਿਮ: 372/2, ਤਫ਼ਸੀਰ ਤਬਰੀ: 4037, ਸਨਦ ਸਹੀ)

## 12. ਸਿਫ਼ਾਤ ਏ ਨੁਜ਼ੂਲ

ਸੱਯਦਨਾ ਅਬੂ ਹੁਰੈਰਾ ਫ਼ਰਮਾਉਂਦੇ ਹਨ ਕਿ ਨਬੀ ﷺ ਨੇ ਫ਼ਰਮਾਇਆ
ਸਾਡਾ ਰੱਬ ਹਰ ਰਾਤ ਅਸਮਾਨ ਏ ਦੁਨੀਆ ਦੀ ਤਰਫ ਨੁਜ਼ੂਲ ਕਰਦਾ ਹੈ, ਜਦੋਂ ਰਾਤ ਦਾ ਆਖਰੀ ਤੀਜਾ ਹਿੱਸਾ ਰਹਿ ਜਾਂਦਾ ਹੈ, ਤਦ ਉਹ ਆਖਦਾ ਹੈ: ਕੌਣ ਹੈ? ਜੋ ਮੇਰੇ ਅੱਗੇ ਦੁਆ ਕਰੇ, ਮੈਂ ਉਸਦੀ ਦੁਆ ਕਬੂਲ ਕਰਾਂਗਾ, ਕੌਣ ਹੈ? ਜੋ ਮੇਰੇ ਤੋਂ ਮੰਗੇ ਮੈਂ ਉਸਨੂੰ ਅਤਾ ਕਰਾਂ, ਅਤੇ ਕੌਣ ਹੈ?  ਜੋ ਮੇਰੇ ਤੋਂ ਮਾਫੀ ਦਾ ਸਵਾਲ ਕਰੇ,ਤਾਂ ਮੈਂ ਉਸਨੂੰ ਮਾਫ ਕਰ ਦੇਵਾਂ"
(ਸਹੀ ਮੁਸਲਿਮ: 758, ਬੁਖਾਰੀ: 7494)

## 13. ਸਿਫ਼ਾਤ ਏ ਮਈਯਤ (ਨਾਲ)

"ਅੱਲ੍ਹਾ ਤੁਹਾਡੇ ਨਾਲ ਹੈ, ਤੁਸੀਂ ਜਿੱਥੇ ਵੀ ਹੋ."
(ਅਲ-ਹਦੀਦ: 4)

ਇਸ ਆਇਤ ਅਤੇ ਇਸ ਤਰ੍ਹਾਂ ਦੀਆਂ ਹਦੀਸਾਂ ਵਿੱਚ, ਮਈਯਤ ਦਾ ਅਰਥ ਅੱਲ੍ਹਾ ਦੇ ਇਲਮ (ਗਿਆਨ), ਕੁਦਰਤ (ਸ਼ਕਤੀ), ਦੇਖਣਾ ਅਤੇ ਸੁਣਨ, ਨੂੰ ਦਰਸਾਉਂਦਾ ਹੈ। ਇਸ ਬਾਰੇ ਸਹਾਬਾ ਅਤੇ ਤਾਬੀਈਨ ਦੀ ਸਹਿਮਤੀ ਹੈ (ਇੱਜਮਾ ਹੈ)।

ਹਾਫਿਜ਼ ਇਬਨ ਅਬਦ ਅਲ-ਬਰ, ਇਸ ਆਇਤ ਨੂੰ ਦਲੀਲ ਬਣਾ ਕੇ ਅੱਲ੍ਹਾ ਤਾਅਲਾ ਦੀ ਸਿਫ਼ਾਤ ਉਲੁਵ (ਬੁਲੰਦੀ) ਦਾ ਇਨਕਾਰ ਕਰਨ ਵਾਲਿਆਂ ਦਾ, ਰੱਦ ਕਰਦੇ ਹੋਏ ਫ਼ਰਮਾਇਆ
ਇਸ ਆਇਤ ਵਿਚ ਉਨ੍ਹਾਂ ਲਈ ਕੋਈ ਦਲੀਲ ਨਹੀਂ ਹੈ, ਕਿਉਂਕਿ ਸਹਾਬਾ ਅਤੇ ਤਾਬੀਈਨ ਵਿੱਚੋਂ ਅਹਿਲੇ ਇਲਮ ਜਿਹਨਾਂ ਤੋਂ ਤਫ਼ਸੀਰ ਨਕਲ ਕੀਤੀ ਜਾਂਦੀ ਹੈ, ਉਨ੍ਹਾਂ ਨੇ ਇਸ ਆਇਤ ਦੀ ਵਿਆਖਿਆ ਇਹ ਕਹਿ ਕੇ ਕੀਤੀ ਕਿ ਅੱਲ੍ਹਾ ਅਰਸ਼ 'ਤੇ ਮੁਸਤਵੀ ਹੈ, ਜਦਕਿ ਉਸ ਦਾ ਇਲਮ ਹਰ ਥਾਂ ਹੈ, ਇਹਨਾਂ ਦੇ ਵਿਰੋਧ ਵਿੱਚ ਕੋਈ ਅਜਿਹਾ ਇਨਸਾਨ ਨਹੀਂ ਆਇਆ ਕਿ ਜਿਸ ਦੀ ਗੱਲ ਤੋਂ ਕੋਈ ਦਲੀਲ ਲਈ ਜਾ ਸਕਦੀ ਹੋਵੇ।
(ਅਤ-ਤਮਹੀਦ: 138/7-139)

ਮਈਯਤ ਦਾ ਇੱਕ ਹੋਰ ਰੂਪ ਹੈ, ਜਿਸ ਨੂੰ ਅਹਿਲੇ ਸੁੰਨਤ ਵਲ ਜਮਾਤ ਵਿੱਚ ਖਾਸ ਮਈਯਤ ਕਿਹਾ ਜਾਂਦਾ ਹੈ।
ਪਵਿੱਤਰ ਕੁਰਾਨ ਦੇ ਅਨੁਸਾਰ, ਇਹ ਸਿਰਫ਼ ਮੋਮਿਨਾਂ, ਸਬਰ ਕਰਨ ਵਾਲੇ ਅਤੇ ਪਰਹੇਜਗਾਰ ਲੋਕਾਂ ਨੂੰ ਹੀ ਹਾਸਿਲ ਹੁੰਦੀ ਹੈ ।
ਅਤੇ ਤਬੀਈਨ ਨੇ ਇਸ ਮਈਯਤ ਦੀ ਵਿਆਖਿਆ ਨੁਸਰਤ ਅਤੇ ਤਾਈਦ (ਮਦਦ ਅਤੇ ਸਮਰਥਨ) ਨਾਲ ਕੀਤੀ ਹੈ।

ਇਸ ਮਾਮਲੇ ਬਾਰੇ ਹੋਰ ਜਿਆਦਾ ਜਾਣਕਾਰੀ ਲਈ ਦੇਖੋ
(ਤੌਂਹੀਦ ਅਸਮਾਂ ਵ ਸਿਫ਼ਾਤ ਪ 155, ਸੇਖ ਇਬਨੇ ਉਥੇਮੀਨ)

## 14. ਸਿਫ਼ਾਤ ਮਕਰ ਵ ਕੀਦ

"ਇਨ੍ਹਾਂ ਕਾਫ਼ਰਾਂ ਨੇ ਮਕਰ (ਫਰੇਬ,ਧੋਖਾ,ਸਾਜਿਸ਼,ਤਦਬੀਰ) ਕੀਤਾ ਅਤੇ ਅੱਲ੍ਹਾ ਨੇ ਵੀ ਮਕਰ ਕੀਤਾ (ਅਲ-ਇਮਰਾਨ: 54)

"ਉਹ ਮਕਰ ਵ ਕੀਦ ਕਰ ਰਹੇ ਹਨ, ਮੈਂ ਵੀ ਮਕਰ ਵ ਕੀਦ ਕਰ ਰਿਹਾ ਹਾਂ."
(ਅਲ-ਤਾਰਿਕ: 15-16)

ਇਹ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਗੁਣ (ਮਕਰ ਅਤੇ ਕੀਦ) ਅੱਲ੍ਹਾ ਤਾਅਲਾ ਲਈ ਸਾਬਿਤ ਹੈ , ਪਰ ਅੱਲ੍ਹਾ ਨੇ ਉਨ੍ਹਾਂ ਨੂੰ ਸਿਰਫ਼ ਮੁਕਾਬਲੇ ਵਿੱਚ ਹੀ ਸਾਬਿਤ ਕੀਤਾ ਹੈ,
ਇਸ ਲਈ ਇਹਨਾਂ ਨੂੰ ਮੁਤਲਕ ਤੌਰ ਤੇ ਸਾਬਤ ਕਰਨਾ ਠੀਕ ਨਹੀਂ ਹੈ, ਨਾ ਹੀ ਇਹਨਾਂ ਸਿਫ਼ਾਤ ਤੋਂ ਅੱਲ੍ਹਾ ਦਾ ਨਾਮ ਬਣਾਇਆ ਜਾ ਸਕਦਾ ਹੈ, ਅਜਿਹਾ ਕਰਨ ਵਾਲਾ ਇੱਕ ਘੋਰ ਪਾਪੀ ਹੈ,
ਇਹ ਅਫਆਲ ਮੁਤਲਕ ਤੌਰ ਤੇ ਤਾਰੀਫ ਵਾਲਾ ਨਹੀਂ ਹੈ,
ਸਗੋਂ ਨਿਆਂ ਦੀ ਸਥਾਪਨਾ ਅਤੇ ਜ਼ੁਲਮ ਦਾ ਅੰਤ ਲਈ ਸ਼ਲਾਘਾਯੋਗ ਹੈ।

ਹਸਨ ਬਸਰੀ (ਰਹਿ) ਇਸ ਆਇਤ
ਮੁਨਾਫ਼ਿਕ ਅੱਲ੍ਹਾ ਨੂੰ ਧੋਖਾ ਦਿੰਦੇ ਹਨ ਅਤੇ ਅੱਲ੍ਹਾ ਉਨ੍ਹਾਂ ਨੂੰ ਧੋਖਾ ਦੇਵੇਗਾ।
(ਅਲ-ਨਿਸਾ: 142) ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ
ਕਿਆਮਤ ਦੇ ਦਿਨ ਮੋਮਿਨ ਅਤੇ ਮੁਨਾਫ਼ਿਕ ਦੋਵਾਂ ਨੂੰ ਕਿਆਮਤ ਵਾਲੇ ਦਿਨ ਇੱਕ ਨੂਰ (ਰੋਸ਼ਨੀ) ਦਿੱਤੀ ਜਾਵੇਗੀ, ਜਿਸ ਦੀ ਰੋਸ਼ਨੀ ਵਿਚ ਉਹ ਤੁਰਨਗੇ, ਜਦੋਂ ਉਹ ਪੁਲ ਸਿਰਾਤ 'ਤੇ ਪਹੁੰਚਣਗੇ, ਮੋਮਿਨ ਦੀ ਰੌਸ਼ਨੀ ਬਰਕਰਾਰ ਰਹੇਗੀ, ਜਦੋਂ ਕਿ ਮੁਨਾਫ਼ਿਕ ਦਾ ਨੂਰ ਬੁਝਾ ਦਿੱਤਾ ਜਾਵੇਗਾ। ਫਿਰ ਉਹ ਮੋਮਿਨਾ ਨੂੰ ਪੁਕਾਰਨਗੇ, ਕੀ ਅਸੀਂ ਤੁਹਾਡੇ

ਨਾਲ ਨਹੀਂ ਸੀ? ਮੋਮਿਨ ਜਵਾਬ ਦੇਣਗੇ, ਕਿਉਂ ਨਹੀਂ! ਪਰ ਤੁਸੀਂ ਆਪਣੀਆਂ ਜਾਨਾ ਅਜਮਾਇਸ਼ ਵਿੱਚ ਪਾਇਆ,ਤੁਸੀਂ ਉਡੀਕ ਕਰਦੇ ਰਹੇ, ਤੁਸੀਂ ਸ਼ੱਕ ਕਰਦੇ ਰਹੇ, ਤੁਹਾਨੂੰ ਉਮੀਦਾਂ ਨੇ ਧੋਖਾ ਦਿੱਤਾ, ਇੱਥੋਂ ਤੱਕ ਕਿ ਅੱਲ੍ਹਾ ਦਾ ਹੁਕਮ (ਮੌਤ) ਆ ਗਈ, ਅਤੇ ਸ਼ੈਤਾਨ ਨੇ ਤੁਹਾਨੂੰ ਧੋਖਾ ਦਿੱਤਾ, ਇਹੀ ਅੱਲ੍ਹਾ ਤਾਅਲਾ ਦਾ ਉਹਨਾਂ ਨਾਲ ਧੋਖਾ ਹੈ।
(ਤਫ਼ਸੀਰ ਇਬਨੇ ਅਬੀ ਹਾਤਿਮ: 1095/4, ਸਨਦ ਸਹੀ)

| ਹਮੇਸ਼ਾ ਯਾਦ ਰੱਖੋ |
| --- |
| كُفُوًا (any ) equivalent (?) |
| سَمِيًّا (any) similarity (?) |
| مِثْلِهِ (any) one like him (?) |
| أَندَادًا (any) rivals ,equals (?) |
| |
| ( ਕੋਈ ਇੱਕ ਵੀ ਚੀਜ਼ ਉਹਦੇ ਵਰਗੀ ਨਹੀਂ ਹੈ ) |
| ਨਾ ਹੀ ਉਸਦੀ ਸਿਫ਼ਾਤ ਵਿੱਚ |
| ਨਾ ਹੀ ਉਸਦੇ ਨਾਮ ਵਿੱਚ |
| ਨਾ ਹੀ ਉਸਦੀ ਜਾਤ ਵਿੱਚ |
| ਨਾ ਹੀ ਉਸਦੇ ਅਫਆਲ ਵਿੱਚ) |

## ਹੋਰ ਬਹੁਤ ਸਾਰੀਆਂ ਸਿਫ਼ਾਤ

ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੈ

20:5

ਅਤੇ ਤੇਰਾ ਰੱਬ ਆ ਜਾਵੇਗਾ ਅਤੇ ਫ਼ਰਿਸ਼ਤੇ ਸਫ਼-ਬੰਦੀ ਕਰ (ਆ ਜਾਣਗੇ)

89:22

ਉਸ ਤੋਂ ਬੜਾ ਜਾਲਿਮ ਕੌਣ ਹੈ ,ਜਿਸਨੂੰ ਅੱਲਾਹ ਤਾਅਲਾ ਦੀਆਂ ਆਇਤਾਂ ਨਾਲ ਨਸੀਹਤ ਕੀਤੀ ਗਈ ਫਿਰ ਵੀ ਉਸਨੇ ਇਹਨਾਂ ਤੋਂ ਮੂੰਹ ਫੇਰ ਲਿਆ (ਯਕੀਨ ਮੰਨੋ) ਅਸੀਂ ਵੀ ਗੁਨਹਗਾਰਾ ਤੋਂ ਇੰਤਕਾਮ ਲੈਣ ਵਾਲੇ ਹਾਂ

32:22

ਅੱਲਾਹ ਤਾਅਲਾ ਲਈ ਬਹੁਤ ਹੀ ਬੁਲੰਦ ਸਿਫਤ (ਸਿਫਤਾਂ) ਹੈ

16:60

ਉਸ ਹਮੇਸ਼ਾਂ ਜਿੰਦਾ ਰਹਿਣ ਵਾਲੇ (ਅੱਲਾਹ ਤਾਅਲਾ) ਉੱਪਰ ਤਵੱਕੁਲ (ਭਰੋਸਾ) ਰੱਖੋ ਜਿਸਨੂੰ ਕਦੇ ਮੌਤ ਨਹੀਂ

25:58

ਅਤੇ ਅੱਲਾਹ ਤਾਅਲਾ ਅਜਿਹਾ ਨਹੀਂ ਕੇ ਕੋਈ ਚੀਜ਼ ਉਸਨੂੰ ਆਜਿਜ਼ ਕਰ ਦੇਵੇ (ਹਰਾ ਦੇਵੇ), ਨਾਂ ਹੀ ਆਸਮਾਨਾਂ ਵਿੱਚ ਅਤੇ ਨਾਂ ਹੀ ਜਮੀਨ ਵਿੱਚ ।

35:44

ਅਤੇ ਤੇਰਾ ਰੱਬ ਕਿਸੇ ਤੇ ਜ਼ੁਲਮ ਨਹੀਂ ਕਰੇਗਾ

18:49

ਅਤੇ ਅੱਲਾਹ ਤਾਅਲਾ ਇਹਨਾਂ ਦੀ ਹਿਫਾਜ਼ਤ ਤੋਂ ਨਾ ਥੱਕਦਾ ਹੈ (ਨਾ ਉਕਤਾਉਂਦਾ ਹੈ )

2:255

(ਅੱਲਾਹ ਤਾਅਲਾ) ਨੂੰ ਥਕਾਵਟ ਨੇ ਛੂਹੇਆ ਤਕ ਨਹੀਂ

50:38

ਸ਼ਾਨੇ ਰਹਿਮਾਨ ਦੇ ਲਾਇਕ ਨਹੀਂ ਕੇ ਉਹ ਔਲਾਦ ਰੱਖੇ

ਆਸਮਾਨ ਅਤੇ ਜਮੀਨ ਵਿੱਚ ਜੋ ਵੀ ਹੈ ਸਭ ਦੇ ਸਭ ਅੱਲਾਹ ਦੇ ਗੁਲਾਮ ਬਣ ਕੇ ਆਉਣ ਵਾਲੇ ਹਨ 19:91-92

ਨਾਂ ਤਾਂ ਉਸਨੇ ਕਿਸੇ ਨੂੰ ਜੰਨਮਿਆ ਹੈ ਅਤੇ ਨਾਂ ਹੀ ਉਹ ਕਿਸੇ ਤੋਂ ਪੈਦਾ ਹੋਇਆ ਹੈ
112:3
ਉਸਦੇ (ਅੱਲਾਹ) ਦੇ ਮਿਸਲ ਕੋਈ ਚੀਜ਼ ਨਹੀਂ ਉਹ ਅਸ ਸਮੀਂ ਅਲ ਬਸੀਰ ਹੈ
42:11
ਅੱਲਾਹ ਤਾਅਲਾ ਲਈ ਮਿਸਾਲਾਂ ਨਾ ਬਣਾਓ (ਨਾ ਬਿਆਨ ਕਰੋ ) ਬੇਸ਼ੱਕ ਅੱਲਾਹ ਤਾਅਲਾ ਖ਼ੂਬ ਜਾਣਦਾ ਹੈ ਅਤੇ ਤੁਸੀਂ ਨਹੀਂ ਜਾਣਦੇ
16:74
ਅਤੇ ਅੱਲਾਹ ਦੇ ਬਾਰੇ ਕੁੱਝ ਵੀ ਨਾ ਕਹੋ ਸਿਵਾਏ ਹੱਕ਼ ਦੇ
4:171
ਕੀ ਤੁਹਾਡੇ ਇਲਮ ਵਿੱਚ ਉਸਦਾ (ਅੱਲਾਹ ਤਾਅਲਾ ਦਾ ) ਕੋਈ ਹਮ-ਨਾਮ (ਹਮ-ਪੱਲਾ) ਕੋਈ ਹੋਰ ਵੀ ਹੈ ?
19:65
ਅਤੇ ਨਾ ਕੋਈ ਉਸਦਾ ਹਮਸਰ ਹੈ ।
112:3
ਕੁੱਝ ਲੋਕ ਅਜਿਹੇ ਵੀ ਹਨ ਜੋ ਹੋਰਾਂ ਨੂੰ ਅੱਲਾਹ ਦੇ ਸ਼ਰੀਕ ਠਹਿਰਾਕੇ ,ਉਹਨਾਂ ਨਾਲ ਅਜਿਹੀ ਮੁਹੱਬਤ ਰੱਖਦੇ ਹਨ ,ਜਿਵੇਂ ਦੀ ਅੱਲਾਹ ਨਾਲ ਹੋਣੀ ਚਾਹੀਦੀ ਹੈ ।
2:165

ਉਸ ਹਮੇਸ਼ਾਂ ਜਿੰਦਾ ਰਹਿਣ ਵਾਲੇ (ਅੱਲਾਹ ਤਾਅਲਾ) ਉੱਪਰ ਤਵੱਕੁਲ (ਭਰੋਸਾ) ਰੱਖੋ ,ਜਿਸਨੂੰ ਕਦੇ ਮੌਤ ਨਹੀਂ 25:58
ਹਮੇਸਾ ਤੋਂ ਜਿੰਦਾ ਹੈ ,ਉਸਨੂੰ ਕਦੇ ਮੌਤ ਨਹੀਂ
25:58
ਸਹੀ ਬੁਖ਼ਾਰੀ 3667
ਅਤੇ ਅੱਲਾਹ ਤਾਅਲਾ ਅਜਿਹਾ ਨਹੀਂ ਕੇ ਕੋਈ ਚੀਜ਼ ਉਸਨੂੰ ਆਜਿਜ਼ ਕਰ ਦੇਵੇ (ਹਰਾ ਦੇਵੇ), ਨਾਂ ਹੀ ਆਸਮਾਨਾਂ ਵਿੱਚ ਅਤੇ ਨਾਂ ਹੀ ਜਮੀਨ ਵਿੱਚ ।
35:44
ਅਤੇ ਤੇਰਾ ਰੱਬ ਕਿਸੇ ਤੇ ਜ਼ੁਲਮ ਨਹੀਂ ਕਰੇਗਾ

18:49

ਅਤੇ ਅੱਲਾਹ ਤਾਅਲਾ ਇਹਨਾਂ ਦੀ ਹਿਫਾਜ਼ਤ ਤੋਂ ਨਾ ਥੱਕਦਾ ਹੈ (ਨਾ ਉਕਤਾਉਂਦਾ ਹੈ )

2:255

(ਅੱਲਾਹ ਤਾਅਲਾ) ਨੂੰ ਥਕਾਵਟ ਨੇ ਛੂਹੇਆ ਤਕ ਨਹੀਂ

50:38

ਸ਼ਾਨੇ ਰਹਿਮਾਨ ਦੇ ਲਾਇਕ ਨਹੀਂ ਕੇ ਉਹ ਔਲਾਦ ਰੱਖੇ

ਆਸਮਾਨ ਅਤੇ ਜਮੀਨ ਵਿੱਚ ਜੋ ਵੀ ਹੈ ਸਭ ਦੇ ਸਭ ਅੱਲਾਹ ਦੇ ਗੁਲਾਮ ਬਣ ਕੇ ਆਉਣ ਵਾਲੇ ਹਨ 19:91-92

ਨਾਂ ਤਾਂ ਉਸਨੇ ਕਿਸੇ ਨੂੰ ਜੰਨਮੇਆ ਹੈ ਅਤੇ ਨਾਂ ਹੀ ਉਹ ਕਿਸੇ ਤੋਂ ਪੈਦਾ ਹੋਇਆ ਹੈ

112:3

ਉਸਨੂੰ ਨੂੰ ਨਾਂ ਊਂਘ ਆਉਂਦੀ ਹੈ ਨਾਂ ਹੀ ਨੀਂਦ

2:255

ਮੇਰਾ ਰੱਬ ਨਾ ਤਾਂ ਗਲਤੀ ਕਰਦਾ ਹੈ ਅਤੇ ਨਾ ਹੀ ਭੁੱਲਦਾ ਹੈ ।

20:52

ਅੱਲਾਹ ਪਾਕ ਹੈ ਉਹਨਾਂ ਚੀਜ਼ਾਂ ਤੋਂ ਜਿਹਨਾਂ ਨੂੰ ਇਹ ਉਸਦਾ ਸ਼ਰੀਕ ਬਣਾਉਦੇ ਹਨ

59:23